# ਵੀਰ ਗਾਥਾ

## ਭਾਈ ਮਤਾਬ ਸਿੰਘ, ਭਾਈ ਸੁੱਖਾ ਸਿੰਘ

ਮਹਿੰਦਰ ਸਿੰਘ ਰਾਹੀ

ਸਿੱਖ ਕੌਮ ਦੀ ਵਿਲੱਖਣਤਾ ਹੈ ਕਿ ਜਿਸ ਨੇ ਵੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਕੀਤੀ ਉਹ ਜਿਆਦਾ ਦੇਰ ਜਿਉਂਦਾ ਨਹੀਂ ਰਹਿ ਸਕਿਆ। ਇਤਿਹਾਸ ਗਵਾਹ ਹੈ ਕਿ ਮੱਸਾ ਰੰਘੜ, ਯਾਹੀਆ ਖ਼ਾਨ, ਜਹਾਨ ਖ਼ਾਨ, ਅਹਿਮਦਸ਼ਾਹ ਅਬਦਾਲੀ ਅਤੇ ਇੰਦਰਾ ਗਾਂਧੀ ਨੇ ਆਪਣੇ ਰਾਜ-ਭਾਗ ਸਮੇਂ ਦਰਬਾਰ ਸਾਹਿਬ ਤੇ ਹਮਲਾ ਕੀਤਾ। ਸਿੱਖਾਂ ਨੇ ਇਹਨਾਂ ਨੂੰ ਕੁੱਝ ਹੀ ਮਹੀਨਿਆਂ ਵਿਚ ਜਹਾਨੋਂ ਵਿਦਾ ਕਰ ਦਿੱਤਾ।

– ਮਹਿੰਦਰ ਸਿੰਘ ਰਾਹੀ



# ਵੀਰ ਗਾਥਾ

## ਭਾਈ ਮਤਾਬ ਸਿੰਘ ਭਾਈ ਸੁੱਖਾ ਸਿੰਘ

ਸਿੱਖ ਇਤਿਹਾਸ

**ਲੇਖਕ**
– ਮਹਿੰਦਰ ਸਿੰਘ ਰਾਹੀ

**ਪੰਜਾਬੀ ਵਿਚ ਪਹਿਲੀ ਵਾਰ**
ਮਾਰਚ: 2020
ਗਿਣਤੀ: 500

**ਮੁੱਲ: 50**





ਪ੍ਰਕਾਸ਼ਕ:
ਪੰਜਾਬੀ ਲੋਕਧਾਰਾ
ਆਪਣੀ ਧਰਤੀ-ਆਪਣੇ ਲੋਕ

# ਵੀਰ ਗਾਥਾ

## ਭਾਈ ਮਤਾਬ ਸਿੰਘ ਭਾਈ ਸੁੱਖਾ ਸਿੰਘ

– ਮਹਿੰਦਰ ਸਿੰਘ ਰਾਹੀ

– ਮਹਿੰਦਰ ਸਿੰਘ ਰਾਹੀ
ਗੁਰਸੇਵਕ ਨਗਰ, ਧਨੌਲਾ ਰੋਡ,
ਬਰਨਾਲਾ –148101 (ਪੰਜਾਬ)
ਮੋਬਾਈਲ : 98727 12313

# ਤਤਕਰਾ





# ਦੋ ਸ਼ਬਦ

ਜੂਨ ਦਾ ਮਹੀਨਾ ਪੂਰੀ ਦੁਨੀਆ ਵਿੱਚ ਵਾਤਾਵਰਨ ਦਿਵਸ ਵਜੋਂ ਮਨਾਇਆ ਜਾਂਦਾ ਹੈ। 3 ਜੂਨ ਤੋਂ 5 ਜੂਨ, 2017 ਤੱਕ, ਦਿੱਲੀ ਯੂਨੀਵਰਸਿਟੀ ਦੇ ਵਿਦਿਆਰਥੀਆਂ ਦੇ ਸਹਿਯੋਗ ਨਾਲ, ਡਾਵਲਾ ਪਿੰਡ ਜ਼ਿਲ੍ਹਾ ਗੰਗਾਨਗਰ (ਰਾਜਸਥਾਨ) ਵਿੱਚ ਅੰਤਰਰਾਸ਼ਟਰੀ ਵਿਦਿਆਰਥੀ ਕਾਨਫ਼ਰੰਸ ਕੀਤੀ ਗਈ। ਨੌਜਵਾਨ, ਰਾਮ ਕ੍ਰਿਸ਼ਨ ਬਿਸ਼ਨੋਈ ਦੀ ਅਗਵਾਈ ਵਿੱਚ ਡਾਵਲਾ ਪਿੰਡ ਦੇ ਲੋਕਾਂ ਨੇ ਖ਼ਾਸ ਤੌਰ ਅਤੇ ਨੇੜਲੇ ਪਿੰਡਾਂ ਦੇ ਲੋਕਾਂ ਨੇ (ਕਿਉਂਕਿ ਇਸ ਪਿੰਡ ਵਿੱਚ ਬਿਸ਼ਨੋਈ ਸਮਾਜ ਦੀ ਬਹੁਗਿਣਤੀ ਹੈ) ਨੇ ਹਿੱਸਾ ਲਿਆ। ਇਹ ਕਾਨਫ਼ਰੰਸ ਬੜੀ ਸਫਲ ਰਹੀ।

ਮੈਨੂੰ ਵੀ ਇਸ ਕਾਨਫ਼ਰੰਸ ਲਈ ਬੁਲਾਇਆ ਗਿਆ ਸੀ। ਮੇਰੇ ਵੱਡੇ ਭਰਾ ਸਰਦਾਰ ਗੁਰਬਚਨ ਸਿੰਘ ਜੀ ਵੀ ਮੇਰੇ ਨਾਲ 5 ਜੂਨ ਨੂੰ ਇੱਥੇ ਪਹੁੰਚੇ। ਮੈਂ ਲੰਮੇਂ ਸਮੇਂ ਤੋਂ ਬੁੱਢਾ ਜੌਹੜ ਦੀ ਇੱਕ ਝਲਕ ਦੇਖਣਾ ਚਾਹੁੰਦਾ ਸੀ, ਕਿਉਂਕਿ ਇਹ ਇਤਿਹਾਸਕ ਮਹੱਤਵ ਵਾਲੀ ਜਗ੍ਹਾ ਹੈ। ਦਿਨ ਵੇਲੇ ਕਾਨਫ਼ਰੰਸ ਵਿੱਚ ਹਿੱਸਾ ਲਿਆ ਅਤੇ ਆਥਣੇ ਸ਼ਹੀਦਾਂ ਦੇ ਪਵਿੱਤਰ ਅਸਥਾਨ 'ਤੇ ਪਹੁੰਚੇ। ਅਸੀਂ ਗੁਰਦੁਆਰਾ ਦੇ ਪ੍ਰਬੰਧਕਾਂ ਤੋਂ ਦੋ ਦਿਨ ਠਹਿਰਨ ਦੀ ਆਗਿਆ ਮੰਗੀ। ਉਨ੍ਹਾਂ ਨੇ ਸਾਨੂੰ ਇੱਕ ਕਮਰੇ ਦੀ ਚਾਬੀ ਫੜਾ ਦਿੱਤੀ। ਆਪਣੇ ਕੱਪੜੇ ਅਤੇ ਹੋਰ ਸਮਾਨ ਕਮਰੇ ਵਿੱਚ ਰੱਖ ਕੇ, ਅਸੀਂ ਦੋਹਾਂ ਭਾਈਆਂ ਨੇ ਸਰੋਵਰ ਵਿੱਚ ਇਸ਼ਨਾਨ ਕੀਤਾ। ਲੰਗਰ 'ਚੋਂ ਪਰਸ਼ਾਦਾ ਛਕਿਆ ਅਤੇ ਕਮਰੇ ਵਿੱਚ ਵਾਪਸ ਆ ਗਏ। ਅਜੇ ਰਾਤ ਦੇ 9 ਹੀ ਵੱਜੇ ਸਨ, ਯਾਤਰਾ ਅਤੇ ਥਕਾਵਟ ਕਾਰਨ ਅਸੀਂ ਛੇਤੀ ਸੌਂ ਗਏ।

6 ਜੂਨ ਨੂੰ ਸਵੇਰੇ ਸਰੋਵਰ ਵਿੱਚ ਇਸ਼ਨਾਨ ਕੀਤਾ, ਲੰਗਰ ਵਿੱਚ ਚਾਹ ਪੀਤੀ, ਇਸ ਪਵਿੱਤਰ ਸਥਾਨ ਦੇ ਮੈਨੇਜਰ ਨੂੰ ਮਿਲੇ ਅਸੀਂ ਕੋਈ ਅਜਿਹੀ ਕਿਤਾਬ ਮੰਗੀ ਜਿਸ ਵਿੱਚ ਇਸ ਇਤਿਹਾਸਕ ਮਹੱਤਤਾ ਵਾਲੇ ਸਥਾਨ ਦੇ ਇਤਿਹਾਸ ਬਾਰੇ ਜਾਣਕਾਰੀ ਹੋਵੇ।

ਮੈਨੇਜਰ ਨੇ 'ਨਾਨਕਸ਼ਾਹੀ ਕੈਲੰਡਰ - ਸੰਮਤ 549' ਨਾਮ ਦੀ ਇੱਕ ਛੋਟੀ ਜਿਹੀ ਕਿਤਾਬ ਸਾਨੂੰ ਦਿੱਤੀ। ਜਦੋਂ ਮੈਂ ਭਾਈ ਮਤਾਬ ਸਿੰਘ ਅਤੇ ਭਾਈ ਸੁੱਖਾ ਸਿੰਘ ਦਾ ਵੇਰਵਾ ਵੇਖਿਆ ਤਾਂ ਇਹ ਬਹੁਤ ਘੱਟ ਸੀ। ਮੈਂ ਮਹਿਸੂਸ ਕੀਤਾ ਕਿ ਕਿਤਾਬ ਵਿੱਚ ਇਨ੍ਹਾਂ ਸ਼ਹੀਦਾਂ ਦਾ ਵੇਰਵਾ ਬਹੁਤ ਘੱਟ ਹੈ। ਉਸੇ ਸਮੇਂ, ਮੇਰੇ ਦਿਮਾਗ਼ ਵਿੱਚ ਇੱਕ ਖਿਆਲ ਆਇਆ ਕਿ ਜਿਨ੍ਹਾਂ ਸ਼ਹੀਦਾਂ ਨੇ (ਸਿੱਖ ਕੌਮ ਲਈ) ਇੰਨੀ ਵੱਡੀ ਸ਼ਹਾਦਤ ਦਿੱਤੀ, ਘੱਟੋ ਘੱਟ ਇਹ ਵਰਣਨ ਉਨ੍ਹਾਂ ਲਈ ਕਾਫ਼ੀ ਨਹੀਂ ਹੈ। ਸਿੱਖਾਂ ਦਾ ਵੱਡਾ ਇਤਿਹਾਸਕ ਸਥਾਨ ਹੋਣ ਦੇ ਨਾਤੇ ਇਸ ਖੇਤਰ ਦੇ ਲੋਕਾਂ ਨੂੰ ਸਿੱਖਾਂ ਦੇ ਇਸ ਮਹਾਨ ਕਾਰਨਾਮੇ ਤੋਂ ਜਾਣੂ ਕਰਵਾਉਣਾ ਚਾਹੀਦਾ ਹੈ। ਇੱਥੋਂ ਦੇ ਲੋਕਾਂ ਦੀ ਭਾਸ਼ਾ ਨੂੰ ਧਿਆਨ ਵਿੱਚ ਰਖਦੇ ਹੋਏ ਇੱਕ ਛੋਟੀ ਕਿਤਾਬ ਹਿੰਦੀ ਵਿੱਚ ਹੋਣੀ ਚਾਹੀਦੀ ਹੈ। (ਨੋਟ: ਮੂਲ ਕਿਤਾਬ ਹਿੰਦੀ ਵਿੱਚ ਹੈ, ਇਹ ਕਿਤਾਬ ਉਸ ਦਾ ਪੰਜਾਬੀ ਅਨੁਵਾਦ ਹੈ)

ਖ਼ਾਲਸਾ ਪੰਥ ਮੁਸੀਬਤਾਂ ਸਮੇਂ ਹੀ ਪੈਦਾ ਹੋਇਆ ਸੀ ਅਤੇ ਪੰਥ ਨੇ ਕਦੇ ਵੀ ਕਿਸੇ ਮੁਸੀਬਤ ਦੀ ਪ੍ਰਵਾਹ ਨਹੀਂ ਕੀਤੀ। ਸਮੇਂ ਦਾ ਕੰਮ ਹੈ ਚਲਦੇ ਰਹਿਣਾ, ਆਉਣਾ

ਅਤੇ ਜਾਣਾ, ਕਦੇ ਨਹੀਂ ਰੁਕਣਾ। ਮੁਸੀਬਤ ਵੀ ਕਦੇ ਸਮੇਂ ਵਾਂਗ ਨਹੀਂ ਰੁਕਦੀ। ਖਾਲਸੇ ਨੇ ਹਮੇਸ਼ਾ ਮੁਸੀਬਤਾਂ ਦਾ ਮਜ਼ਾਕ ਉਡਾਇਆ। ਜਿਸ ਕਾਰਨ ਇਸਦਾ ਉਸ ਉੱਤੇ ਕੋਈ ਅਸਰ ਨਹੀਂ ਹੋਇਆ। ਇੱਕ ਵੇਲ਼ਾ ਸੀ ਜਦੋਂ ਮੁਸੀਬਤਾਂ ਨੇ ਖ਼ਾਲਸੇ ਦਾ ਲੰਗਰ ਬੰਦ ਕਰ ਦਿੱਤਾ ਤਾਂ ਖਾਲਸੇ ਨੇ ਲੰਗਰ ਨੂੰ ਮਸਤਾਨਾ ਬਣਾ ਦਿੱਤਾ। ਮੁਸੀਬਤਾਂ ਨੇ ਖਾਲਸੇ ਤੋਂ ਬਦਾਮ ਖੋਹ ਕੇ ਛੋਲਿਆਂ ਦਾ ਫੱਕਾ ਮੁੱਠੀ 'ਚ ਦਿੱਤਾ ਤਾਂ ਖ਼ਾਲਸੇ ਨੇ ਇਸ ਨੂੰ ਹੀ ਬਦਾਮ ਸਮਝਿਆ। ਸਮੇਂ ਨੇ ਖ਼ਾਲਸੇਂ ਨੂੰ ਬਹੁਤ ਸਤਾਇਆ ਪਰ ਖ਼ਾਲਸਾ ਸਦਾ ਹੀ ਚੜ੍ਹਦੀ ਕਲਾ ਵਿੱਚ ਰਿਹਾ।

1699 ਈਸਵੀ ਵਿੱਚ ਵਿਸਾਖੀ ਦੇ ਦਿਨ ਖ਼ਾਲਸਾ ਖੰਡੇ ਦੀ ਨੋਕ ਤੋਂ ਪ੍ਰਗਟ ਹੋਇਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇੱਕ ਅਜਿਹੀ ਕੌਮ ਦੀ ਸਿਰਜਣਾ ਕੀਤੀ ਜਿਸ ਦਾ ਇੱਕੋ-ਇੱਕ ਟੀਚਾ ਹਰ ਸਥਿਤੀ ਵਿੱਚ ਅੱਤਿਆਚਾਰ ਵਿਰੁੱਧ ਲੜਨਾ ਹੈ। ਭੁੱਖ, ਤੇਹ, ਨੀਂਦ ਅਤੇ ਆਰਾਮ ਸਾਰੇ ਬਾਅਦ ਵਿੱਚ ਪਰ ਇਸ ਤੋਂ ਪਹਿਲਾਂ ਜ਼ੁਲਮ ਨੂੰ ਜੜ ਤੋਂ ਪੁੱਟਣਾ ਜ਼ਰੂਰੀ ਸਮਝਿਆ ਗਿਆ।

ਗੁਰੂ ਗੋਬਿੰਦ ਸਿੰਘ ਜੀ ਦੇ 1708 ਈ: ਵਿੱਚ ਜੋਤੀ ਜੋਤ ਸਮਾਉਣ ਤੋਂ ਬਾਅਦ ਸਿੱਖ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਸਿੱਖ ਜਗਤ ਦੀ ਕਮਾਨ ਸੰਭਾਲ ਲਈ ਸੀ। ਜ਼ੁਲਮਾਂ ਦਾ ਟਾਕਰਾ ਕਰਦਿਆਂ ਬੰਦਾ ਸਿੰਘ ਬਹਾਦਰ ਨੂੰ ਸੰਨ 1716 ਈ: ਵਿੱਚ ਲੋਹਗੜ੍ਹ ਕਿਲ੍ਹੇ ਤੋਂ ਪਿੰਜਰੇ ਵਿੱਚ ਬਿਠਾ ਕੇ ਦਿੱਲੀ ਲਿਜਾ ਕੇ ਸ਼ਹੀਦ ਕਰ ਦਿੱਤਾ ਗਿਆ।

ਉਸ ਤੋਂ ਬਾਅਦ ਸਿੱਖ ਕੌਮ ਦੀ ਅਗਵਾਈ ਕਰਨ ਵਾਲਾ ਕੋਈ ਸ਼ਖ਼ਸੀ ਆਗੂ ਨਹੀਂ ਸੀ। ਦੂਜੇ ਪਾਸੇ ਦਿੱਲੀ ਦਰਬਾਰ ਦੇ ਹੁਕਮ ਅਨੁਸਾਰ ਲਾਹੌਰ ਦੇ ਸ਼ਾਸਕ ਨੇ ਸਿੱਖ ਜਗਤ ਉੱਤੇ ਸਖ਼ਤੀਆਂ ਵਧਾ ਦਿੱਤੀਆਂ। ਸਿੱਖ ਇਤਿਹਾਸ ਵਿੱਚ ਲਾਹੌਰ ਦੇ ਤਿੰਨ ਰਾਜਪਾਲ ਬਹੁਤ ਜ਼ਾਲਮ ਮੰਨੇ ਜਾਂਦੇ ਹਨ।

ਅਬਦੁਲ ਸਮੱਦ ਖ਼ਾਨ ਨੇ 10 ਸਾਲ ਦੇ ਸ਼ਾਸਨ (1716-1726) ਵਿੱਚ ਪੰਜਾਬ ਨੂੰ ਬਹੁਤ ਵੱਡਾ ਨੁਕਸਾਨ ਪਹੁੰਚਾਇਆ। ਅਬਦੁਲ ਸਮੱਦ ਖ਼ਾਨ ਤੋਂ ਬਾਅਦ, ਜ਼ਕਰੀਆ ਖ਼ਾਨ ਨੇ ਲਗਭਗ 20 ਸਾਲਾਂ (1726-1745) ਦੇ ਰਾਜ ਵਿੱਚ ਪਹਿਲਾਂ ਸਿੱਖਾਂ ਨਾਲ ਦੋਸਤੀ ਦਾ ਹੱਥ ਵਧਾ ਦਿੱਤਾ ਅਤੇ ਬਾਅਦ ਵਿੱਚ ਸਿੱਖਾਂ ਨੂੰ ਦਿੱਤੀ ਜਗੀਰ ਨੂੰ ਜ਼ਬਤ ਕਰ ਲਿਆ। ਕਿਸਮਤ ਦਾ ਧਨੀ ਹੋਣ ਕਰਕੇ, ਇਹ ਇੱਕ ਵਾਰ ਸਿੱਖਾਂ ਦੇ ਹਮਲੇ ਤੋਂ ਬਚ ਵੀ ਗਿਆ। ਇਸ ਤੋਂ ਬਾਅਦ ਤਿੰਨ ਸਾਲ ਦਿੱਲੀ ਤੋਂ ਕਮਾਂਡ ਚਲਦੀ ਰਹੀ। ਫਿਰ ਜ਼ਾਲਮ ਸ਼ਾਸਕ ਮੀਰ ਮੰਨੂ ਨੇ ਪੰਜ ਸਾਲ 1748 ਤੋਂ 1753 ਈ ਤੱਕ ਰਾਜ ਕੀਤਾ। ਇਸ ਨੇ ਸਿੱਖਾਂ ਤੇ ਇੰਨਾ ਦਬਾਅ ਵਧਾਇਆ ਕਿ ਕਿਸੇ ਵੀ ਸਿੱਖ ਨੂੰ ਆਮ ਲੋਕਾਂ ਨਾਲ ਮਿਲਣਾ ਮੁਸ਼ਕਲ ਕਰ ਦਿੱਤਾ, ਜੇ ਕੋਈ ਸਿੱਖ ਮਿਲ ਜਾਂਦਾ ਤਾਂ ਉਸ ਨੂੰ ਉੱਥੇ ਹੀ ਮਾਰ ਦਿੱਤਾ ਜਾਂਦਾ ਸੀ ਜਾਂ ਲਾਹੌਰ ਲਿਜਾ ਕੇ ਖ਼ਤਮ ਕਰ ਦਿੱਤਾ ਜਾਂਦਾ ਸੀ। ਇਸ ਸਮੇਂ ਸਿੱਖ ਜੰਗਲਾਂ-ਬੇਲਿਆਂ ਵਿੱਚ ਹੀ ਰਹਿ ਸਕਦੇ ਸਨ।

ਸਿੱਖ ਇਤਿਹਾਸਕਾਰ ਡਾ. ਗੰਡਾ ਸਿੰਘ ਅਨੁਸਾਰ 1738 ਈ: ਤੋਂ ਲੈ ਕੇ 1763 ਈ ਤੱਕ ਪੂਰੇ 25 ਸਾਲਾਂ ਤੱਕ ਦਾ ਸਮਾਂ ਸਿੱਖ ਕੌਮ ਲਈ ਜੱਦੋ-ਜਹਿਦ ਵਾਲਾ ਰਿਹਾ। ਇਸ ਸਮੇਂ ਦੌਰਾਨ ਹਾਲਤ ਇਹ ਸੀ ਕਿ ਸਿੱਖ ਗੁਰਸਥਾਨਾਂ ਵਿੱਚ ਸਾਂਭ-ਸੰਭਾਲ ਵਾਲਾ ਕੋਈ ਨਹੀਂ ਸੀ ਰਹਿ ਗਿਆ। ਇਸ ਸਮੇਂ ਦੌਰਾਨ, ਗੁਰੂ ਨਾਨਕ ਸਾਹਿਬ ਜੀ ਦੇ ਵੱਡੇ ਸਪੁੱਤਰ ਬਾਬਾ ਸ਼੍ਰੀ ਚੰਦ ਜੀ ਦੇ ਵੱਲੋਂ ਚਲਾਏ ਉਦਾਸੀ ਪੰਥ ਦੇ ਸਾਧੂਆਂ ਨੇ ਇਸ



ਖਾਲੀ ਮੋਰਚੇ ਨੂੰ ਸੰਭਾਲਿਆ। ਇਹਨਾਂ ਉਦਾਸੀ ਸੰਤਾਂ ਨੇ ਸਾਰੇ ਗੁਰਸਾਥਾਨਾਂ ਦੀ ਸੇਵਾ ਕੀਤੀ। ਡਾ. ਰਤਨ ਸਿੰਘ ਜੱਗੀ ਅਤੇ ਹੋਰ ਬਹੁਤ ਸਾਰੇ ਵਿਦਵਾਨਾਂ ਦਾ ਮੰਨਣਾ ਹੈ ਕਿ ਜੇ ਉਦਾਸੀ ਸਾਧੂ ਇਸ ਸੰਕਟ ਵਿੱਚ ਗੁਰੂ ਸਥਾਨਾਂ ਦੀ ਦੇਖਭਾਲ ਨਾ ਕਰਦੇ ਤਾਂ ਗੁਰੂ ਪੰਥ ਨਾਲ ਸਬੰਧਿਤ ਕਿਸੇ ਵੀ ਇਤਿਹਾਸਕ ਸਥਾਨ ਨੂੰ ਲੱਭਣਾ ਅਸੰਭਵ ਹੋ ਜਾਣਾ ਸੀ।

ਇਸੇ ਸਮੇਂ 1746 ਈ: ਅਤੇ 1762 ਈ: ਵਿੱਚ ਸਿੱਖ ਪੰਥ ਦੇ ਬਹੁਤ ਸਾਰੇ ਪਰਿਵਾਰਾਂ ਨੂੰ ਕਾਹਨੂੰਵਾਨ (ਜ਼ਿਲ੍ਹਾ ਗੁਰਦਾਸਪੁਰ) ਅਤੇ ਕੁੱਪ ਰਹੀੜਾ(ਜ਼ਿਲ੍ਹਾ ਲੁਧਿਆਣਾ) ਵਿੱਚ ਸ਼ਹੀਦ ਕਰ ਦਿੱਤਾ ਗਿਆ। ਸਿੱਖ ਕੌਮ ਉੱਤੇ ਅਜਿਹੇ ਸੰਕਟਮਈ ਸਮੇਂ ਵਿੱਚ ਸਿੱਖ ਵੀਰਤਾ ਕਾਇਮ ਰੱਖਣ ਦੀ ਇਤਿਹਾਸਕ ਘਟਨਾ ਨਾਲ ਹੀ ਬੁੱਢਾ ਜੌਹੜ ਦਾ ਇਤਿਹਾਸ ਸਬੰਧ ਰਖਦਾ ਹੈ ਜਿਸ ਨੂੰ ਅਸੀਂ ਅਗਲੇ ਪੰਨਿਆਂ ਤੇ ਪੜ੍ਹਾਂਗੇ।

ਇਸ ਕਿਤਾਬ ਦੇ ਆਖ਼ਰੀ ਸਫ਼ੇ ਤੇ ਦਿੱਤੀ ਗਈ ਸੂਚੀ ਵਿੱਚ ਜਿਨ੍ਹਾਂ ਕਿਤਾਬਾਂ ਦਾ ਹਵਾਲਾ ਦਿੱਤਾ ਗਿਆ ਹੈ, ਲੇਖਕ ਉਨ੍ਹਾਂ ਪੁਸਤਕਾਂ ਦੇ ਲੇਖਕਾਂ ਅਤੇ ਪ੍ਰਕਾਸ਼ਕਾਂ ਦਾ ਧੰਨਵਾਦ ਕਰਦਾ ਹੈ ਇਹਨਾਂ ਦੀ ਮਦਦ ਨਾਲ ਹੀ ਇਹ ਛੋਟੀ ਕਿਤਾਬ ਹੋਂਦ ਵਿੱਚ ਆਈ ਹੈ।

**- ਮਹਿੰਦਰ ਸਿੰਘ ਰਾਹੀ**

## 'ਸ੍ਰੀ ਗੁਰ ਪੰਥ ਪ੍ਰਕਾਸ਼'
### – ਕ੍ਰਿਤ ਰਤਨ ਸਿੰਘ ਭੰਗੂ (1787-1846)

ਸਰਦਾਰ ਰਤਨ ਸਿੰਘ ਭੰਗੂ ਦਾ ਲਿਖਿਆ 'ਸ੍ਰੀ ਗੁਰੂ ਪੰਥ ਪ੍ਰਕਾਸ਼' ਜੋ ਕਵਿਤਾ ਰੂਪ ਵਿੱਚ ਹੈ ਅਤੇ ਸਿੱਖ ਜਗਤ ਵਿੱਚ ਇਸ ਨੂੰ ਭਰੋਸੇਮੰਦ ਦਸਤਾਵੇਜ਼ ਮੰਨਿਆ ਜਾਂਦਾ ਹੈ। ਇਸ ਵਿੱਚ 'ਮਤਾਬ ਸਿੰਘ, ਸੁੱਖਾ ਸਿੰਘ ਦੀ ਸਾਖੀ' ਵਿੱਚ ਲੇਖਕ ਨੇ ਲਿਖਿਆ ਹੈ ,

ਦੋਹਰਾ॥

ਸੁਨੋਂ ਸੁ ਪੌਰਖ ਖਾਲਸੇ ਜਿਮ ਥੋੜਨ ਬਹੁਤੇ ਜੀਤ।
ਹਮਰੇ ਦਾਦੇ ਥੋ ਕੀਓ ਮਰਨ ਧਰਮ ਧਰ ਚੀਤ॥੧॥
ਨਵਾਬ ਸੁ ਖਾਨ ਬਹਾਦੁਰੋ, ਸਿੰਘਨ ਪਰ ਕੀਓ ਜ਼ੋਰ।
ਇਮ ਮੁਲਖਯਨ ਬੁਲਾਇ ਕੈ ਲਿਖਿਓ ਵਿੱਚ ਲਹੌਰ॥੨॥

ਚੌਪਈ॥

ਜੋ ਸਿੰਘਨ ਕੌ ਕੋਉ ਲੁਕਾਵੈ।
ਸੋ ਵਹਿ ਅਪਨੀ ਜਾਨ ਗਵਾਵੈ।
ਆਏ ਸਿੰਘ ਬਤਾਵੈ ਨਾਂਹੀ।
ਵੈ ਭੀ ਅਪਨੀ ਜਿੰਦ ਗੁਵਾਹੀ॥੩॥
ਜੋ ਸਿੰਘਨ ਕੋ ਸਾਕ ਕਰੇਵੈ।
ਮੁਸਲਮਾਨ ਸੋ ਹੋਵਨ ਲੇਵੈ।
ਜੋ ਸਿੰਘਨ ਕੌ ਦੇਵੈ ਨਾਜ।
ਮੁਸਲਮਾਨ ਕਰੋਂ ਤਿਸ ਕਾਜ॥੪॥

ਦੋਹਰਾ॥

ਐਸੀ ਐਸੀ ਘੂਰ ਕਰ, ਦੀਨੇ ਲੋਕ ਡਰਾਇ।
ਕਈਅਨ ਕੌ ਸਿਰੋਪਾਉ ਦੈ, ਦੀਨੇ ਵਿੱਚੋਂ ਪੜਾਇ॥੫॥

ਲੇਖਕ ਦਾ ਵਿਚਾਰ ਹੈ ਕਿ ਮੇਰੇ ਦਾਦਾ ਮਤਾਬ ਸਿੰਘ ਧਰਮ ਲਈ ਕੁਰਬਾਨ ਹੋਣ ਵਾਸਤੇ ਤਿਆਰ ਸਨ। ਲਾਹੌਰ ਦੇ ਨਵਾਬ ਨੇ ਸਿੱਖਾਂ ਨੂੰ ਜ਼ੋਰ ਨਾਲ ਦਬਾ ਦਿੱਤਾ। ਸਿੱਖਾਂ ਦੀ ਮਦਦ ਕਰਨ 'ਤੇ ਲੋਕਾਂ ਖ਼ਿਲਾਫ਼ ਸਖ਼ਤ ਕਾਰਵਾਈ ਦੇ ਆਦੇਸ਼ ਦਿੱਤੇ ਗਏ। ਭੰਗੂ ਅੱਗੇ ਲਿਖਦਾ ਹੈ,

ਚੌਪਈ॥

ਤਬ ਸਿੰਘਨ ਕੋ ਲੋਕ ਬਤਾਵੈਂ।
ਕਈਅਕ ਅਪਨੇ ਹੱਥ ਫੜਾਵੈਂ।
ਕਈਕੁ ਦੇਵੈਂ ਆਪੇ ਮਾਰ।
ਸਿੰਘਨ ਕੋ ਭਯੋ ਐਸ ਹਵਾਰ॥੬॥
ਸਿੰਘਨ ਮਾਰ ਦਿਖਾਵੈਂ ਤੁਰਕ।
ਅਨਾਮ ਸੁ ਪਾਵੈਂ ਬਹੁਤੋ ਮੁਰਕ।

ਤੁਰਕਾਂ ਨੇ ਸਿੱਖਾਂ ਦਾ ਕਤਲੇਆਮ ਸ਼ੁਰੂ ਕਰ ਦਿੱਤਾ। ਜਿੱਥੇ ਵੀ ਸਿੱਖ ਮਿਲਦਾ ਉਸ ਦਾ



ਸਿਰ ਵੱਢ ਲਿਆ ਜਾਂਦਾ ਬਦਲੇ ਵਿੱਚ ਉਸਨੂੰ ਲਹੌਰ ਦਰਬਾਰ ਤੋਂ ਪੰਜਾਹ ਰੁਪਏ ਇਨਾਮ ਵਜੋਂ ਦਿੱਤੇ ਜਾਂਦੇ। ਅੱਗੇ ਲਿਖਿਆ ਹੈ

ਸਿੰਘ ਮੁਲਖੱਯਨ ਪਰ ਗਯੋ ਬੈਰ।
ਸਿੰਘ ਭੀ ਤਾਂ ਸੋਂ ਕਰੈਂ ਨ ਖੈਰ॥੭॥
ਲਰਤ ਮਰਤ ਕਹੂੰ ਲੁਕ ਛਪ ਰਹੈਂ।
ਦੁਸ਼ਟ ਤਹੀਂ ਤੁਰਤ ਤੁਰਕਨ ਕਹੈਂ।
ਤਹਿਂ ਸੁਣ ਤੁਰਕ ਤੁਰਤ ਚੜ੍ਹ ਆਵੈਂ।
ਤਾਸ ਗ੍ਰਾਮ ਕੀ ਧੂਰ ਉਡਾਵੈ॥੮॥
ਗ੍ਰਾਮ ਛੋਡ ਜੁ ਉਜਾੜਨ ਰਹੈਂ।
ਗਿਰਦੇ ਗ੍ਰਾਮ ਉਜਾੜਨ ਚਹੈਂ।
ਤਬ ਸਿੰਘਨ ਕੋ ਭਯੋ ਤਰਾਸਾ।
ਸਿੰਘਨ ਵਤਨੋਂ ਛੋਡਯੋ ਵਾਸ॥੯॥
ਕੋਊ ਜੰਗਲ ਦੱਖਨ ਰੁੱਕੇ।
ਕੋਉ ਪੂਰਬ ਪਹਾੜਨ ਲੁੱਕੇ।
ਰਹੇ ਦੇਸ਼ ਮਹਿ ਸੋ ਅਤਿ ਦੁਖੀ।
ਬਾਜ ਦੇਸ਼ ਜਯੋਂ ਬਟੇਰਨ ਉਖੀ॥੧੦॥

ਸਿੱਖ ਬਹੁਤ ਮੁਸ਼ਕਲ ਸਥਿਤੀ ਵਿੱਚ ਸਨ। ਜਿੱਥੇ ਸਿੱਖਾਂ ਦੇ ਵਧੇਰੇ ਘਰ ਸਨ ਉਹ ਪਿੰਡ ਉਜਾੜ ਕੇ ਵਿਰਾਨ ਕਰ ਦਿੱਤੇ ਗਏ। ਉਸ ਵਕਤ, ਇੱਕ ਸਿੱਖ ਲਈ ਪੰਜਾਬ ਵਿੱਚ ਰਹਿਣਾ ਮੌਤ ਨੂੰ ਮਾਸੀ ਕਹਿਣ ਦੇ ਬਰਾਬਰ ਸੀ। ਇਸ ਕਾਰਨ ਇਹ ਲੋਕ ਪੰਜਾਬ ਨੂੰ ਛੱਡ ਕੇ ਜੰਗਲਾਂ ਅਤੇ ਪਹਾੜਾਂ ਵਿੱਚ ਰਹਿਣ ਲੱਗ ਪਏ। ਕੁੱਝ ਕੁ ਸਿੰਘ ਦੱਖਣ ਦਿਸ਼ਾ ਵੱਲ ਚਲੇ ਗਏ। ਉਨ੍ਹਾਂ ਨੂੰ ਪੰਜਾਬ ਦੇਸ਼ ਛੱਡਣ ਲਈ ਮਜਬੂਰ ਕੀਤਾ ਗਿਆ ਜਿਵੇਂ ਬਾਜ ਕਿਸੇ ਬਟੇਰੇ ਤੇ ਝਪਟ ਮਾਰਦਾ ਹੈ ਇਸ ਤਰਾਂ ਮੁਸਲਮਾਨ ਸਿੱਖਾਂ ਤੇ ਝਪਟ ਰਹੇ ਸਨ। ਅੱਗੇ ਰਤਨ ਸਿੰਘ ਭੰਗੂ ਆਪਣੇ ਦਾਦਾ ਬਾਰੇ ਲਿਖਦਾ ਹੈ,

ਦੋਹਰਾ॥

ਪਰ ਪਿਤਾ ਹਮਾਰੋ ਨਿਕਰ ਕੈ,
ਜੈ ਨਗਰ ਪਹੁੰਚਯੋ ਜਾਇ।
ਰਾਜੇ ਸੋਂ ਮੁਲਾਕਾਤ ਕਰ,
ਲਈ ਚਾਕਰੀ ਲਾਇ॥੧੧॥

ਭਾਵ ਮੇਰੇ ਦਾਦਾ ਮਤਾਬ ਸਿੰਘ ਪੰਜਾਬ ਤੋਂ ਜੈਪੁਰ (ਜੈ ਨਗਰ) ਆ ਗਏ, ਉਥੋਂ ਦੇ ਰਾਜੇ ਕੋਲ ਨੌਕਰੀ ਕਰਨੀ ਸ਼ੁਰੂ ਕਰ ਦਿੱਤੀ।

ਚੌਪਈ॥

ਸੋ ਸੁਨ ਔਰ ਸਿੰਘ ਤਹਿਂ ਆਏ।
ਮਤਾਬ ਸਿੰਘ ਤਿਹ ਬਚਨ ਅਲਾਏ॥
ਦੇਹ ਵਤਨ ਹਮ ਬਾਤ ਸੁਨਾਏ।
ਕਹਿ ਕਹਿ ਤੁਰਕਨ ਡੇਰੇ ਲਾਏ?'॥੧੨॥
ਸਿੰਘ ਕਹਯੋ : ਕਛੂ ਪੂਛ ਨ ਬਾਤ।
ਜਿਮ ਤੁਰਕਨ ਨੇ ਕੀਨੋ ਘਾਤ।

ਮੁਖੋਂ ਕਹੋਂ ਮੁਖ ਫਟਤਾ ਜਾਵੈ।
ਕੰਨੋਂ ਸੁਨੋਂ ਤੋ ਕੰਨ ਦੁਖਾਵੈ॥ ੧੩॥
ਬਾਤ ਚੀਰਤੀ ਛਾਤੀ ਜਾਵੈ।
ਨਾ ਕਹੀਏ ਮਨ ਮੇਂ ਨ ਸਮਾਵੈ।
ਸਰਪ ਚਕੂੰਧਰ ਕੀ ਭਈ ਬਾਤ।
ਉਗਲਤ ਬਨੇ ਨ ਬਨੈ ਜਿਮ ਖਾਤ॥ ੧੪॥

ਜਦੋਂ ਪੰਜਾਬ ਦਾ ਇੱਕ ਸਿੱਖ ਮਤਾਬ ਸਿੰਘ ਨੂੰ ਮਿਲਿਆ ਅਤੇ ਉਸਨੂੰ ਪੁੱਛਿਆ, "ਪੰਜਾਬ ਦੇ ਹਾਲਤ ਕਿਵੇਂ ਨੇ, ਉੱਥੇ ਆਪਣੇ ਭੈਣ-ਭਰਾਵਾਂ ਦੀ ਕੀ ਹਾਲਤ ਹੈ?" ਪੰਜਾਬ ਤੋਂ ਆਏ ਸਿੱਖ ਨੇ ਦੱਸਿਆ "ਮੈਂ ਕੀ ਦੱਸਾਂ? ਕਲੇਜਾ ਮੂੰਹ ਨੂੰ ਆਉਂਦਾ ਹੈ। ਦੱਸਣਾ ਬੜਾ ਮੁਸ਼ਕਲ ਹੈ, ਨਾ ਦੱਸਾਂ ਤਾਂ ਗੱਲ ਇਨੀ ਵੱਡੀ ਹੈ ਕਿ ਮੈਂ ਇਸ ਨੂੰ ਹਜ਼ਮ ਨਹੀਂ ਕਰ ਸਕਦਾ। ਮੇਰੀ ਹਾਲਤ ਸੱਪ ਦੇ ਮੂੰਹ ਵਿੱਚ ਕਿਰਲੀ ਵਰਗੀ ਹੈ।

ਹੁਣ ਪੰਜਾਬ ਤੋਂ ਆਏ ਸਿੱਖ ਨੇ ਮਤਾਬ ਸਿੰਘ ਨੂੰ ਪੰਜਾਬ ਦੇ ਹਾਲਤ ਖ਼ਾਸ ਕਰਕੇ ਪਵਿੱਤਰ ਅਸਥਾਨ ਸ੍ਰੀ ਦਰਬਾਰ ਸਾਹਿਬ ਬਾਰੇ ਦੱਸਿਆ ਕਿ ਉੱਥੇ ਬੜੀ ਸ਼ਰਮਨਾਕ ਸਥਿਤੀ ਬਣੀ ਹੋਈ ਹੈ। ਹੇਠਾਂ ਲਿਖਿਆ ਗਿਆ ਵਿਸਥਾਰਪੂਰਵਕ ਬਿਆਨ ਰਤਨ ਸਿੰਘ ਭੰਗੂ ਨੇ ਬਿਆਨ ਕੀਤਾ ਹੈ।

ਦੋਹਰਾ॥
ਕੀਓ ਉਪੱਦ੍ਰਵ ਤੁਰਕ ਬਡ,
ਅੰਮ੍ਰਿਤਸਰ ਗੁਰਦਵਾਰ।
ਹਰਿਮੰਦਰ ਮੈਂ ਕੰਚਨੀ,
ਰਖੇ ਤੁਰਕਨ ਕੋ ਸਰਦਾਰ॥ ੧੫॥
ਮੰਡਿਆਲੀ ਕੋ ਰੰਘੜੋ,
ਮੱਸਾ ਤਾਂ ਕੋ ਨਾਮ।
ਕਰੇ ਬਿਅਦਬੀ ਹਰਿਮੰਦਰ,
ਪਾਪੀ ਬਡੋ ਹਰਾਮ॥ ੧੬॥)

ਉਸ ਸਿੱਖ ਨੇ ਦੱਸਿਆ ਕਿ ਮੰਡਿਆਲੀ ਦਾ ਤੁਰਕ ਮੱਸਾ ਰੰਘੜ ਪਵਿੱਤਰ ਅਸਥਾਨ ਦਰਬਾਰ ਸਾਹਿਬ ਦੀ ਘੋਰ ਬੇਅਦਬੀ ਕਰ ਰਿਹਾ ਹੈ। ਇਹ ਸੁਣਦਿਆਂ ਮਤਾਬ ਸਿੰਘ ਦਾ ਲਹੂ ਉਬਾਲਾ ਖਾ ਗਿਆ। ਇਸ ਸਮੇਂ ਨੂੰ ਰਤਨ ਸਿੰਘ ਭੰਗੂ ਨੇ ਇਸ ਤਰਾਂ ਬਿਆਨ ਕੀਤਾ ਹੈ:

ਚੌਪਈ॥
ਮਤਾਬ ਸਿੰਘ ਸੁਨ ਗੁੱਸਾ ਖਾਯਾ।
ਜਨੁ ਕਰ ਬਿਛੂ ਡੰਗ ਲਗਾਯਾ।
ਕਹਯੋ ਸਿੰਘ, ਊਹਾਂ ਸਿੰਘ ਕੋ ਨਾਹੀਂ?
ਸੀਸ ਨ ਤਾਂ ਕੋ ਤੋੜਯੋ ਤਾਂਹੀ ।17॥
ਕਯਾ ਸਿੰਘਨ ਤੇ ਸਤ ਗਯੋ ਦੂਰ?
ਕਯਾ ਸਿੰਘਨ ਪਖਾਰਤ ਭਯੋ ਕੂਰ?
ਤਬ ਉਸ ਸਿੰਘ ਬਚਨ ਪਲਟਾਯੋ।
'ਕਯਾ ਤੈਂ ਨਠ ਨਹਿੰ ਪੌਰਖ ਗਵਾਯੋ॥



ਤੁਮ ਮਰਨੇ ਤੇ ਨਠ ਨਹਿੰ ਆਏ?
ਉਨ ਕੋ ਦੇਤ ਉਲਾਂਭਾ ਕਾਹੇ?
ਤੁਮ ਭਜਿ ਤੁਰਕਨ ਪਾਨ ਬਚਏ।
ਤੁਮਰੇ ਜੈਸੇ ਸਭ ਉਇ ਭਏ॥ ੧੯॥
ਮਰਨੋ ਡਰਿ ਕੈ ਸਭ ਨਠ ਗਏ।
ਊਹਾਂ ਸਿੰਘ ਕੋ ਦ੍ਰਿਸ਼ਟਿ ਨ ਪਏ।
ਊਹਾਂ ਸਿੰਘ ਕੋ ਸੁਨੀਯਤ ਨਾਹੀਂ।
ਕਰਤ ਮਸਖਰੀ ਸਿੰਘਨ ਤਾਈਂ॥ ੨੦॥
ਨਵਾਬ ਪੰਥ ਸਭ ਦੀਓ ਗਵਾਈ।
ਸਿੰਘ ਸੁਨੀਅਤ ਕਹੂੰ ਜਗ ਮੈਂ ਨਾਹੀਂ।
ਜੇ ਸਿੰਘ ਨਿਤ ਉਠ ਜੰਗ ਮਚਾਹੀਂ।
ਨਾਮ ਖਾਲਸਾ ਸਿੰਘ ਜਪਾਹੀਂ॥ ੨੧॥
ਜੇ ਸਿੰਘ ਨਿਤ ਉਠ ਸ਼ਬਦ ਉਚਾਰੈਂ।
ਲੂਟ ਕੂਟ ਨਿਤ ਤੁਰਕਨ ਮਾਰੈਂ।
ਜਪ ਤਪ ਸੰਜਮ ਨੇਮ ਕਰਾਵੈਂ।
ਅਕਾਲ ਅਕਾਲ ਕਹਿ ਸੀਸ ਚੜਾਵੈਂ।
ਅਬ ਹੈਂ ਤੁਮ ਹੀ ਸੇ ਊਹਾਂ ਸਿੰਘ
ਗਏ ਨੱਠ ਕਰ ਲੰਬੀ ਡਿੰਘ॥ ੨੨॥

ਇਸਦਾ ਭਾਵ ਹੈ ਕਿ ਉੱਥੇ ਕੋਈ ਸਿੱਖ ਨਹੀਂ ਰਿਹਾ। ਡਰ ਕਾਰਨ ਸਾਰੇ ਇਧਰ-ਉਧਰ ਚਲੇ ਗਏ।

ਮਤਾਬ ਸਿੰਘ ਦੇ ਸਵਾਲ 'ਤੇ, ਉਸ ਸਿੱਖ ਨੇ ਇਸ ਤਰ੍ਹਾਂ ਉੱਤਰ ਦਿੱਤਾ ਕਿ "ਜਿਵੇਂ ਤੁਸੀਂ ਆਪਣੀ ਜਾਨ ਬਚਾਉਣ ਲਈ ਬਹੁਤ ਦੂਰ ਆ ਗਏ ਹੋਂ। ਬਾਕੀ ਸਾਰਿਆਂ ਨੇ ਇਸੇ ਤਰਾਂ ਕੀਤਾ ਹੈ। ਗੁਰੂ ਸਥਾਨ ਦਾ ਅਦਬ ਬਹਾਲ ਕਰਨ ਲਈ ਓਥੇ ਕੋਈ ਨਹੀਂ ਬਚਿਆ, ਜਾਂ ਤਾਂ ਸਾਰੇ ਮਾਰੇ ਗਏ ਜਾਂ ਫਿਰ ਲੁਕ ਛਿਪ ਗਏ।

ਦੋਹਰਾ॥
ਯਹ ਸੁਨ ਸਿੰਘ ਜੀ ਚਿਪ ਲਗੀ,
ਜਨੁ ਕਰ ਬਿਛੂ ਡਾਂਕ।
ਤਨ ਮਨ ਅਚਬੀ ਬਹੁ ਲਗੀ,
ਚਿਤ ਧਾਰਯੋ ਮਰਨ ਨਿਸਾਂਕ॥ ੨੩॥
ਸੋਰਠਾ॥
ਮਾੜੀ ਕੰਬੋਵਾਲ ਸੁੱਖਾ ਸਿੰਘ ਤ੍ਰਿਖਾਣ ਥੋ।
ਮਤਾਬ ਸਿੰਘ ਕੇ ਨਾਲ, ਆਯੋ ਦੂਜੋ ਸਿਦਕ ਕਰ॥

ਦਰਬਾਰ ਸਾਹਿਬ ਦੀ ਬੇਅਦਬੀ ਵਾਲੀ ਗੱਲ ਸੁਣਦਿਆਂ ਭਾਈ ਮਤਾਬ ਸਿੰਘ ਨੇ ਮੱਸਾ ਰੰਘੜ ਨੂੰ ਮਾਰਨ ਦਾ ਮਨ ਬਣਾ ਲਿਆ। ਪਿੰਡ ਮਾੜੀ ਕੰਬੋਂਵਾਲ ਦੇ ਸੁੱਖਾ ਸਿੰਘ ਨੇ ਵੀ ਨਾਲ ਜਾਣ ਲਈ ਸਹਿਮਤੀ ਦਿੱਤੀ। ਦੋਵੇਂ ਸਿੱਖ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਮੱਸਾ ਰੰਘੜ ਤੋਂ ਆਜ਼ਾਦ ਕਰਵਾਉਣ ਲਈ ਸ੍ਰੀ ਦਰਬਾਰ ਸਾਹਿਬ ਵੱਲ ਚੱਲ ਪਏ। ਰਤਨ ਸਿੰਘ ਭੰਗੂ ਜੀ ਅੱਗੇ ਲਿਖਦੇ ਹਨ,

ਚੌਪਈ॥
ਉਠ ਕਰ ਸਿੰਘ ਜੀ ਫਤੇ ਬੁਲਾਈ।
ਚਰਨ ਛੋਹੇ ਸਿੰਘ ਆਗਯਾ ਪਾਈ।
ਹਮ ਮਾਰੈਂ ਜਾਇ ਤੁਰਕਨ ਤਾਈਂ।
ਚਰਨ ਛੁਹ ਮੈਂ ਖਾਲਸੇ ਆਈ॥ ੨੫॥
ਜੇ ਕਰ ਸੀਸ ਲਗੇ ਗੁਰ ਅਰਥ
ਧੰਨ ਜਨਮ ਧੰਨ ਮਰਣ ਸਮਰਥ।
ਤੁਰਕਨ ਲਰਨੇ ਮਰਨੋਂ ਡਰੇ।
ਧ੍ਰਿਕ ਤਿਸੁ ਜਨਨੀਂ ਧ੍ਰਿਕ ਪਿਤ ਕਰੈ॥ ੨੬॥

ਕਬੀਰ ਸਾਹਿਬ ਦੀ ਇੱਕ ਤੁਕ ਹੈ, ਉਸਦੇ ਹਿਸਾਬ ਨਾਲ ਹੀ ਭਾਈ ਰਤਨ ਸਿੰਘ ਭੰਗੂ ਨੇ ਲਿਖਿਆ ਹੈ,

ਦੋਹਰਾ॥
ਮਰਨੇ ਤੇ ਕਿਯਾ ਡਰਪਨਾ ਲੇ ਪਾਹੁਲ ਖੰਡੇਧਾਰ।
ਜਬ ਹਾਥ ਸਿਧੌਰਾ ਲੈ ਤੁਰੇ ਮਰਨੋਂ ਡਰੇ ਨ ਨਾਰ॥ ੨੭॥

ਉਹ ਦੋਵੇਂ ਸਿੰਘ ਅੰਮ੍ਰਿਤਸਰ ਦੇ ਨੇੜੇ ਆ ਗਏ ਅਰਦਾਸ ਕਰਕੇ ਕਿਹਾ "ਹੇ ਸੱਚੇ ਪਾਤਸ਼ਾਹ, ਦਰਬਾਰ ਸਾਹਿਬ ਵਿੱਚ ਪੁੱਜਣ ਦਾ ਤਰੀਕਾ ਸੁਝਾਓ।"
ਉਨ੍ਹਾਂ ਦੇ ਮਨ ਵਿੱਚ ਖਿਆਲ ਆਇਆ ਕਿ ਕਿਉਂ ਨਾ ਪਿੰਡ ਦਾ ਚੌਧਰੀ ਬਣਕੇ ਉਗਰਾਹੀ ਭੁਗਤਾਨ ਕਰਨ ਦਾ ਦਿਖਾਵਾ ਕਰਕੇ ਅੰਦਰ ਦਾਖਲ ਹੋਇਆ ਜਾਵੇ। ਇਹ ਮਤਾ ਪਾਸ ਹੋ ਗਿਆ। ਭਾਈ ਰਤਨ ਸਿੰਘ ਭੰਗੂ ਨੇ ਅੱਗੇ ਲਿਖਿਆ ਹੈ,

ਚੌਪਈ॥
ਸੋਊ ਸਤਿਗੁਰ ਬਿਧੀ ਬਨਾਈ।
ਸਿਖਰ ਦੁਪਹਿਰੀ ਮੈਂ ਬਣਿ ਆਈ।
ਵਗੀ ਪਵਨ ਬਹੁ ਘੱਟਾ ਉਡਾਨਾ।
ਇਮ ਕਰ ਲੀਨੋ ਮੁੱਖ ਛਿਪਾਨਾ॥ ੩੦॥

ਦੋਹਰਾ॥
ਸਿਖਰ ਦੁਪਹਿਰੀ ਭਾਦਵੇ,
ਸੂਰਜ ਅਤਿ ਤਪਤਾਇ॥
ਕਦ ਬਰਸੈ ਕਦ ਉੱਜੜੇ,
ਬਿਧ ਐਸੀ ਲਈ ਤਕਾਇ॥ ੩੧॥

ਗਰਮੀਆਂ ਦਾ ਮੌਸਮ ਸੀ ਭਾਦੋਂ ਮਹੀਨੇ ਵਿੱਚ ਹਨੇਰੀ ਚੱਲ ਰਹੀ ਸੀ। ਦੁਪਹਿਰ ਵੇਲੇ, ਇਹ ਸਾਰੇ ਸਬੱਬ ਇਕੱਠੇ ਹੋ ਕੇ ਸਿੱਖਾਂ ਨੂੰ ਆਪਣੇ ਕੰਮ ਵਿੱਚ ਸਫਲ ਹੋਣ ਦਾ ਮੌਕਾ ਬਣ ਰਹੇ ਸਨ। ਅੱਗੇ ਲਿਖਿਆ ਹੈ:

ਚੌਪਈ॥
ਧੁਪ ਲਗੀ ਫੌਜ ਛਾਵੇਂ ਗਈ।
ਕਿਛ ਬਰਖਾ ਕਰ ਡੇਰਨ ਵਈ॥
ਮੱਸੇ ਸਾਰੰਗ ਰਾਗ ਗਵਾਯਾ।
ਬਿਚੈ ਮਲਾਰਹਿ ਰਾਗ ਅਲਾਯਾ॥ ੩੨॥



ਦੋਹਰਾ॥
ਕੋ ਸੁੱਤੇ ਕੋ ਜਾਗਤੋ, ਕਿਨੈ ਨ ਲਖਿਓ ਭੇਦ॥
ਦੁਵਾਜੇ ਦੁਸ਼ਨੀ ਜਾ ਢੁੱਕੇ
ਉਤਰੇ ਤਹਿ ਬਿਨ ਖੇਦ॥ ੩੩॥

ਅੰਤਾਂ ਦੀ ਗਰਮੀ ਕਾਰਨ ਧੁੱਪ ਤੋਂ ਬਚਣ ਲਈ ਫ਼ੌਜ ਦੂਰ ਰੁੱਖਾਂ ਦੀ ਛਾਂ ਵਿੱਚ ਬੈਠੀ ਸੀ। ਮੱਸੇ ਨੇ ਵੇਸਵਾ ਨੂੰ ਸਾਰੰਗ ਅਤੇ ਮਲਾਰ ਰਾਗ ਗਾਉਣ ਲਈ ਕਿਹਾ। ਉਸੇ ਵੇਲੇ ਦੋਵੇਂ ਸਿੱਖ ਨਿੱਡਰ ਹੋ ਕੇ ਦਰਸ਼ਨੀ ਦਰਵਾਜ਼ੇ ਤੱਕ ਆ ਗਏ। ਕਿਸੇ ਨੂੰ ਇਸ ਦੀ ਖ਼ਬਰ ਤੱਕ ਨਹੀਂ ਹੋਈ। ਦੋਵਾਂ ਨੇ ਆਪਣੇ ਘੋੜੇ ਬੇਰੀ ਦੇ ਰੁੱਖ ਨਾਲ ਬੰਨ੍ਹ ਦਿੱਤੇ। ਅੱਗੇ ਦਾ ਦ੍ਰਿਸ਼:

ਚੌਪਈ॥
ਦੋਈ ਵਲ ਦੁਇ ਘੋੜੇ ਲਾਏ।
ਦੋਵੇਂ ਬਰਛੇ ਤਹਾਂ ਛਪਾਏ।
ਬਲਗਨ ਮਹਿ ਤਲਵਾਰ ਲਕੋਈ।
ਜਿਮ ਕਰ ਨਾਂਹੀ ਟੋਕੇ ਕੋਈ॥ ੩੪॥
ਕੋ ਜਾਨੇ ਕੋ ਅਏ ਸਿਪਾਹੀ।
ਮਾਲ ਲਿਆਏ ਕਰ ਉਗਰਾਹੀ।
ਕਿਛ ਬਾਜੇ ਕਿਛੁ ਗਾਜੈ ਪਰੇ।
ਔਰ ਦੇਖਹਿੰ ਬਹੁ ਨਟਨੀ ਖਰੇ॥ ੩੫॥
ਸਿੰਘਨ ਕੋ ਤਹਿ ਲਗ ਗਯੋ ਦਾਵ।
ਸਿੰਘਨ ਸਿਤਾਬੀ ਚੱਕਯੋ ਪਾਵ।
ਸਤਿਗੁਰ ਅਪਨੋ ਕਾਜ ਸਵਾਰੇ॥
ਉਇ ਕਰ ਦੀਨੇ ਦਿਸ਼ਟ ਅੰਧਾਰੇ॥ ੩੬॥

ਮਤਾਬ ਸਿੰਘ ਅਤੇ ਸੁੱਖਾ ਸਿੰਘ ਨੇ ਪਿੰਡਾਂ ਦੇ ਨੰਬਰਦਾਰਾਂ ਦਾ ਭੇਸ ਬਣਾ ਲਿਆ ਜਿਹੜੇ ਜ਼ਮੀਨ ਦਾ ਮਾਲੀਆ ਇਕੱਠਾ ਕਰਕੇ ਦਿੰਦੇ ਸਨ। ਇੱਕ ਬੋਰੀ ਵਿੱਚ, ਛੋਟੇ ਕੰਕਰ ਭਰੇ ਹੋਏ ਸੀ ਜਿਸ ਨੂੰ ਮੋਢੇ ਤੇ ਰੱਖ ਕੇ ਅੰਦਰ ਚਲੇ ਗਏ। ਰਤਨ ਸਿੰਘ ਅੱਗੇ ਲਿਖਦੇ ਹਨ:

ਦੋਹਰਾ॥
ਦੋਊ ਸਿੰਘ ਤਹਿ ਪੁਜੇ ਜਹਿੰ ਬਾਜੈ ਮਿਰਦੰਗ॥
ਕੱਢ ਸਿਰੋਹੀ ਸਿਰ ਦਈ, ਮੱਸੇ ਕੇ ਨਿਰਸੰਧ ।੩੭॥

ਮਤਾਬ ਸਿੰਘ ਨੇ ਬਿਜਲੀ ਦੀ ਫੁਰਤੀ ਨਾਲ ਤੇਗ ਕੱਢ ਕੇ ਮੱਸੇ ਰੰਘੜ ਦੀ ਗਰਦਨ ਤੇ ਮਾਰੀ। ਅਗਲਾ ਦ੍ਰਿਸ਼ ਭਾਈ ਭੰਗੂ ਇਸ ਤਰਾਂ ਵਰਣਨ ਕਰਦਾ ਹੈ।

ਚੌਪਈ॥
ਮੱਸੇ ਕੋ ਇਮ ਸੀਸ ਉਤਾਰਯੋ॥
ਜਨੁ ਕਰ ਬੇਲੋਂ ਕਦੂਆ ਟਾਰਯੋ॥

ਮਤਾਬ ਸਿੰਘ ਨੇ ਮੱਸੇ ਦੁਸ਼ਟ ਦੇ ਸਿਰ ਨੂੰ ਇੱਕ ਝਟਕੇ ਨਾਲ ਧੜ ਤੋਂ ਵੱਖ ਕਰ ਦਿੱਤਾ, ਜਿਵੇਂ ਕੱਦੂ ਨੂੰ ਵੇਲ ਨਾਲੋਂ ਵੱਢਿਆ ਜਾਂਦਾ ਹੈ।

ਹੁਤੋ ਜੋ ਜ਼ੇਵਰ ਤਾ ਕੇ ਦਵਾਰੇ।
ਦੂਜੇ ਸਿੰਘ ਸੋ ਲਯੋ ਉਤਾਰੇ॥
ਤੌਂ ਲੈ ਸ਼ੋਰ ਭਯੋ ਅਤਿ ਭਾਰੀ।

ਫਿਰ ਘੋੜਨ ਚੜ੍ਹ ਕਰੀ ਸਵਾਰੀ ॥

ਸਿੱਖ ਯੋਧਿਆਂ ਨੇ ਮੱਸੇ ਦਾ ਸਿਰ ਵੱਢ ਕੇ ਮਹਿਫ਼ਲ ਵਾਲੇ ਮਾਹੌਲ ਵਿੱਚ ਤਰਥੱਲੀ ਮਚਾ ਦਿੱਤੀ। ਜਿਸਦਾ ਜਿੱਧਰ ਨੂੰ ਮੂੰਹ ਸੀ ਉਹ ਓਧਰ ਹੀ ਭੱਜ ਗਿਆ। ਹਰ ਪਾਸੇ "ਮਾਰ ਦਿੱਤੇ-ਮਾਰ ਦਿੱਤੇ ਦਾ ਰੌਲ਼ਾ ਪੈ ਗਿਆ। ਉਦੋਂ ਤੱਕ ਸਿੰਘ ਇੱਥੋਂ ਨਿਕਲਣ ਵਿੱਚ ਕਾਮਯਾਬ ਹੋ ਗਏ।

ਛੇੜ ਸੁ ਘੋੜੇ ਰਲ ਗਏ ਝੱਲ।
ਇਸ ਬਿਧਿ ਭਈ ਮੱਸੇ ਕੀ ਗੱਲ
ਕਿਤਿਕ ਦੇਰ ਕਰ ਰੌਲਾ ਭਯੋ।
ਸਿਖਰ ਦੁਪਹਿਰੀ ਸੁਨਤ ਕਿਛੁ ਦਯੋ।
ਥੀ ਪਹਿਲੋਂ ਕਿਨ ਕਾਠੀ ਨ ਪਾਈ।
ਉਨ ਮਨ ਚਿੰਤਾ ਥੀ ਨ ਕਾਈ ॥ 80 ॥
ਰਹਿਤ ਹੁਤੀ ਤਿਹ ਬਹੁਤੀ ਫ਼ੌਜ
ਰਹੇ ਬਹੁਤ ਗਾਫ਼ਲ ਕਰ ਮੌਜ ॥
ਅਲਸਾਨੇ ਦੋਪਹਿਰੇ ਮਾਹਿਂ।
ਨੀਂਦ ਦਬਾਏ ਫਿਰੇਂ ਤਹਾਂਹਿ ॥ 8੧ ॥

ਸਿਖਰ ਦੁਪਹਿਰਾ ਹੋਣ ਕਾਰਨ ਫ਼ੌਜ ਦੇ ਸਾਰੇ ਸਿਪਾਹ ਸੌਂ ਰਹੇ ਸਨ। ਜਿਸ ਦਾ ਮਤਾਬ ਸਿੰਘ ਨੇ ਪੂਰਾ ਲਾਭ ਉਠਾਇਆ।

ਦੋਹਰਾ ॥

ਕਾਠੀ ਪਾਇ ਹਥਯਾਰ ਲੈ, ਤੌ ਲੈ ਸਿੰਘ ਗਏ ਦੂਰ।
ਮਾਰਯੋ ਸੁਨ ਫੌਜਦਾਰ ਕੋ, ਹਾਰੇ ਦੁਖੀ ਵਿਸੂਰ ॥

ਸਿੰਘ ਮੌਕਾ-ਏ-ਵਾਰਦਾਤ ਤੋਂ ਨਿੱਕਲਣ ਵਿੱਚ ਸਫ਼ਲ ਹੋ ਗਏ। ਘਟਨਾ ਵਾਲੀ ਥਾਂ ਤੋਂ ਬਹੁਤ ਦੂਰ ਚਲੇ ਗਏ। ਹੁਣ ਸਿੰਘਾਂ ਦਾ ਕੋਈ ਕੁੱਝ ਨਹੀਂ ਸੀ ਵਿਗਾੜ ਸਕਦਾ। ਰਤਨ ਸਿੰਘ ਭੰਗੂ ਅੱਗੇ ਲਿਖਦਾ ਹੈ ਕਿ ਜਦੋਂ ਸਿੱਖਾਂ ਨੇ ਮੱਸੇ ਰੰਘੜ ਨੂੰ ਮਾਰ ਦਿੱਤਾ ਸੀ, ਤਾਂ ਲਾਹੌਰ ਦੇ ਨਵਾਬ ਜ਼ਕਰੀਆ ਖ਼ਾਨ ਨੇ ਸਾਰੇ ਸਿੱਖਾਂ ਦੇ ਘਰਾਂ ਨੂੰ ਉਜਾੜ ਦਿੱਤਾ। ਮਤਾਬ ਸਿੰਘ ਦੀ ਭਾਲ ਵਿੱਚ ਪਿੰਡ ਮੀਰਾਂਕੋਟ ਦੇ ਕਈ ਸਿੱਖ ਮਾਰੇ ਗਏ। ਰਾਏ ਸਿੰਘ, ਮਤਾਬ ਸਿੰਘ ਦਾ ਪੁੱਤਰ, ਜੋ ਉਸ ਸਮੇਂ ਬਹੁਤ ਘੱਟ ਉਮਰ ਦਾ ਸੀ। ਆਪਣੀ ਜਾਣੇ ਰਾਇ ਨੂੰ ਵੀ ਮਾਰਨ ਤੋਂ ਬਾਅਦ ਉਸਨੂੰ ਝਾੜੀ ਵਿੱਚ ਸੁੱਟ ਦਿੱਤਾ ਗਿਆ। ਖ਼ੁਸ਼ਕਿਸਮਤੀ ਨਾਲ ਸਬਜ਼ੀ ਵੇਚਣ ਵਾਲੀ ਮਾਲਣ ਉਸਨੂੰ ਆਪਣੇ ਘਰ ਲੈ ਗਈ। ਇਲਾਜ ਤੋਂ ਬਾਅਦ, ਉਸਨੇ ਇਸ ਬੱਚੇ ਨੂੰ ਮਤਾਬ ਸਿੰਘ ਦੇ ਭਰਾ ਕੋਲ਼ ਛੱਡ ਦਿੱਤਾ। ਜਦੋਂ ਉਹ ਵੱਡਾ ਹੋਇਆ ਤਾਂ ਵਿਆਹ ਤੋਂ ਬਾਅਦ ਇਸ ਦੇ ਘਰ ਰਤਨ ਸਿੰਘ ਭੰਗੂ ਦਾ ਜ਼ਨਮ ਹੋਇਆ। ਮਤਾਬ ਸਿੰਘ ਨੂੰ ਲਾਹੌਰ ਦੀ ਅਦਾਲਤ ਵਿੱਚ ਪੇਸ਼ ਹੋਣ ਲਈ ਮਜਬੂਰ ਕੀਤਾ ਗਿਆ ਕਿਉਂਕਿ ਜ਼ਕਰੀਆ ਖ਼ਾਨ ਨੇ ਭਾਈ ਤਾਰੂ ਸਿੰਘ ਨੂੰ ਕੈਦ ਕੀਤਾ ਹੋਇਆ ਸੀ। ਜੋ ਜੰਗਲ ਵਿੱਚ (ਆਪਣੇ ਘਰ ਤੋਂ) ਸਿੱਖ ਸਿਪਾਹੀਆਂ ਲਈ ਲੰਗਰ ਲਿਆਉਂਦੇ ਸਨ। ਮਤਾਬ ਸਿੰਘ ਨੂੰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ।



## 'ਪੰਥ ਪ੍ਰਕਾਸ਼'
### - ਗਿਆਨੀ ਗਿਆਨ ਸਿੰਘ

ਗਿਆਨੀ ਗਿਆਨ ਸਿੰਘ ਸਿੱਖ ਪੰਥ ਦੇ ਮਹਾਨ ਵਿਦਵਾਨ ਮੰਨੇ ਜਾਂਦੇ ਹਨ। ਉਹ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦਾ ਸਮਕਾਲੀ ਸੀ। ਗਿਆਨੀ ਜੀ ਸਿੱਖਾਂ ਦੀ ਨਿਰਮਲਾ ਸੰਪਰਦਾਇ ਨਾਲ ਸਬੰਧਿਤ ਸਨ, ਉਹਨਾਂ ਦਾ ਜਨਮ ਪਿੰਡ ਲੌਂਗੋਵਾਲ ਜ਼ਿਲ੍ਹਾ ਸੰਗਰੂਰ (ਉਸ ਸਮੇਂ ਪਟਿਆਲੇ ਰਿਆਸਤ) ਵਿੱਚ ਹੋਇਆ ਸੀ। ਉਸਨੇ ਫ਼ਾਰਸੀ ਅਤੇ ਪੰਜਾਬੀ ਵਿੱਚ ਬਹੁਤ ਰਚਨਾ ਲਿਖੀ ਹੈ, ਜਿਨ੍ਹਾਂ ਵਿਚੋਂ 'ਪੰਥ ਪ੍ਰਕਾਸ਼' ਬਹੁਤ ਮਸ਼ਹੂਰ ਹੈ। ਮਤਾਬ ਸਿੰਘ ਅਤੇ ਸੁੱਖਾ ਸਿੰਘ ਵੱਲੋਂ ਮੱਸੇ ਰੰਘੜ ਨੂੰ ਮਾਰਨ ਦੀ ਘਟਨਾ ਇਸ ਪੁਸਤਕ ਵਿੱਚ ਵਿਸਥਾਰ ਨਾਲ ਦਰਜ ਹੈ। ਇਹ ਪੁਸਤਕ ਕਾਵਿ ਰੂਪ ਵਿੱਚ ਹੈ। ਮੱਸਾ ਰੰਘੜ ਦੀ ਵਾਰਤਾ ਦਾ ਵਰਣਨ ਕਰਦਿਆਂ, ਗਿਆਨੀ ਜੀ ਲਿਖਦੇ ਹਨ:

ਦੋਹਰਾ ॥

ਮਸਾ ਰੰਗੜ ਮੰਡਯਾਲੀਆਂ ਹੁਤੋ ਪ੍ਰਣੇਦਾਰ ।
ਅੰਮ੍ਰਿਤਸਰ ਤੋਂ ਚਾਰ ਕੋਹ ਹੈ ਪਿੰਡ ਤਿਸ ਨਿਰਧਾਰ ॥ ੭ ॥
ਸਿੰਘਨ ਕ੍ਰੋ ਪਕੜਨ ਹਿਤੈ ਸੋ ਗੁਰੂ ਚੱਕ ਰਹਾਇ ॥
ਅੰਮਤਸਰ ਦਰਬਾਰ ਵਿੱਚ ਬੈਠਤ ਪਲੰਗ ਬਿਛਾਏ ॥ ੮ ॥
ਤਜ ਪੰਜਾਬ ਤਬ ਸਿੰਘ ਕੁਛ ਪਹੁੰਚੇ ਬੀਕਾਨੇਰ ॥
ਬੁਢਾ ਸਿੰਘ ਕੇ ਜਥੇ ਮੈਂ ਠਹਿਰੇ ਜਾਇ ਦਲੇਰ ॥ ੯ ॥
ਮਤਾਬ ਸਿੰਘ ਨੇ ਬੁਝ ਉਨੜੈ ਹਾਲ ਪੰਜਾਬ ।
ਨੈਨ ਬਹਾ ਕਰ ਉਨ ਕਹਯੋ ਹੈ ਅਤਿ ਹਾਲ ਖਰਾਬ ॥ ੧੦ ॥
ਯਾਦ ਕਰ ਛਤੀਆਂ ਜਰੈ ਬਤੀਆਂ ਕਹੀ ਨ ਜਾਇ
ਅਤੇ ਅਨੀਤਿ ਦਰਬਾਰ ਮੈਂ ਹੋਵਤ ਜੋ ਬਹੁ ਭਾਇ ॥ ੧੧ ॥

ਭਾਵ ਮੱਸਾ ਇੱਕ ਮੁਸਲਿਮ ਜਾਤੀ ਦਾ ਰੰਘੜ ਸੀ। ਅੰਮ੍ਰਿਤਸਰ ਤੋਂ ਚਾਰ ਕੋਹ ਦੂਰ ਮੰਡਿਆਲੀ ਪਿੰਡ ਦਾ ਵਸਨੀਕ ਸੀ। ਉਸ ਨੂੰ ਅੰਮ੍ਰਿਤਸਰ ਸ਼ਹਿਰ ਦਾ ਮਨਸਬਦਾਰ ਬਣਾਇਆ ਗਿਆ ਸੀ। ਉਸਦਾ ਕੰਮ ਸਿੱਖਾਂ ਦੀਆਂ ਸਰਗਰਮੀਆਂ'ਤੇ ਕਰੜੀ ਨਿਗਰਾਨੀ ਰੱਖਣਾ ਅਤੇ ਦਰਬਾਰ ਸਾਹਿਬ ਵਿਚੋਂ ਉਸ ਨੂੰ ਨਿੱਤਨੇਮ ਤੋਂ ਰੋਕਣਾ, ਕਿਸੇ ਨੂੰ ਫੜੇ ਜਾਣ ਤੋਂ ਬਾਅਦ ਮਾਰਨਾ ਸੀ। ਮੱਸਾ ਰੰਘੜ ਨੇ ਪਵਿੱਤਰ ਦਰਬਾਰ ਸਾਹਿਬ ਵਿੱਚ ਸ਼ਰਾਬ ਪੀਣ ਅਤੇ ਤੰਬਾਕੂਨੋਸ਼ੀ ਤੋਂ ਇਲਾਵਾ, ਉੱਥੇ ਵੇਸਵਾਵਾਂ ਨਚਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ।

ਦਿੱਲੀ ਦਰਬਾਰ ਦੇ ਸਖ਼ਤ ਆਦੇਸ਼ 'ਤੇ, ਲਾਹੌਰ ਦੇ ਨਵਾਬ ਨੇ ਸਿੱਖ ਕੌਮ ਨੂੰ ਬਹੁਤ ਸਤਾਇਆ ਹੋਇਆ ਸੀ। ਜਿਸ ਕਾਰਨ ਸਿੱਖ ਆਪਣੇ ਘਰ ਛੱਡ ਕੇ ਜੰਗਲ ਅਤੇ ਪਹਾੜੀਆਂ ਵਿੱਚ ਲੁਕ ਗਏ ਸਨ। ਕੁੱਝ ਲੋਕ ਮਾਰੂਥਲ ਵੱਲ ਚਲੇ ਗਏ ਅਤੇ ਜੈਪੁਰ ਦੇ ਰਾਜੇ ਦੇ ਵਿਚ ਨੌਕਰ ਹੋ ਗਏ।

ਉਸ ਸਮੇਂ ਸ੍ਰੀ ਗੰਗਾਨਗਰ ਸ਼ਹਿਰ ਤੋਂ 70 ਕਿਲੋਮੀਟਰ ਦੀ ਦੂਰੀ 'ਤੇ ਤਹਿਸੀਲ ਰਾਏ

ਸਿੰਘ ਨਗਰ ਦੇ ਪਿੰਡ ਡਾਵਲਾ ਵਿੱਚ ਜੰਗਲੀ ਥਾਂ ਤੇ ਕੱਚਾ ਤਲਾਬ ਸੀ। ਜਿਸ ਵਿੱਚ ਹਰ ਸਮੇਂ ਮੀਂਹ ਦਾ ਪਾਣੀ ਜਮ੍ਹਾ ਹੁੰਦਾ ਸੀ। ਇਹ ਕਿਹਾ ਜਾਂਦਾ ਹੈ ਕਿ ਇਸ ਛੱਪੜ ਦਾ ਪਾਣੀ ਲੰਮੇਂ ਅਕਾਲ ਦੇ ਸਮੇਂ ਦੌਰਾਨ ਵੀ ਕਦੇ ਨਹੀਂ ਸੁੱਕਦਾ ਸੀ। ਸਿੱਖ ਕੌਮ ਉੱਤੇ ਬਿਪਤਾ ਦੇ ਸਮੇਂ, ਕੁੱਝ ਸਿੰਘ ਜਥੇਦਾਰ ਬੁੱਢਾ ਸਿੰਘ ਦੀ ਕਮਾਂਡ ਹੇਠ ਇੱਥੇ ਰਹਿਣ ਲੱਗ ਪਏ। ਉਨ੍ਹਾਂ ਵਿਚ ਮਤਾਬ ਸਿੰਘ ਅਤੇ ਸੁੱਖਾ ਸਿੰਘ ਵੀ ਸਨ। ਜਦੋਂ ਪੰਜਾਬ ਤੋਂ ਇੱਕ ਸਿੱਖ ਬੁਲਾਕਾ ਸਿੰਘ ਇਸ ਅਸਥਾਨ ਤੇ ਆਇਆ ਤਾਂ ਸਾਰੇ ਸਿੰਘ ਉਸ ਤੋਂ ਪੰਜਾਬ ਦੀ ਸਥਿਤੀ ਬਾਰੇ ਪੁੱਛਣ ਲੱਗ ਪਏ। ਇਸਦੇ ਜਵਾਬ ਵਿੱਚ, ਉਸਨੇ ਰੋ-ਰੋ ਕੇ ਦਰਬਾਰ ਸਾਹਿਬ ਵਿੱਚ ਮੱਸਾ ਰੰਘੜ ਵੱਲੋਂ ਕੀਤੇ ਜਾ ਰਹੇ ਕੁਕਰਮਾਂ ਦਾ ਖ਼ੁਲਾਸਾ ਕੀਤਾ। ਜਥੇ ਦੇ ਸਾਰੇ ਸਿੰਘ ਇਹ ਸੁਣ ਕੇ ਬਹੁਤ ਦੁਖੀ ਅਤੇ ਗੁੱਸੇ ਹੋਏ।

ਗਿਆਨੀ ਜੀ ਅਗਲੇ ਹਾਲਤਾਂ ਬਾਰੇ ਲਿਖਦੇ ਹਨ ਕਿ ਇਹ ਸੁਣਦਿਆਂ ਹੀ, ਜਥੇਦਾਰ ਬੁੱਢਾ ਸਿੰਘ ਨੇ ਮਿਆਨ ਵਿਚੋਂ ਕਿਰਪਾਨ ਕੱਢ ਕੇ ਬਾਹਰ ਰਖਦਿਆਂ ਕਿਹਾ,"ਹੈ ਕੋਈ ਗੁਰੂ ਦਾ ਪਿਆਰਾ , ਜੋ ਇਸ ਕਿਰਪਾਨ ਨੂੰ ਚੁੱਕੇ ਅਤੇ ਦੁਸ਼ਟ ਮੱਸੇ ਰੰਘੜ ਦਾ ਸਿਰ ਵੱਢ ਕੇ ਨੇਜੇ ਤੇ ਟੰਗ ਕੇ ਇਸੇ ਥਾਂ ਲਿਆਵੇ"

ਇਹ ਸੁਣਦਿਆਂ ਹੀ ਮਤਾਬ ਸਿੰਘ ਮੀਰਾਂ ਕੋਟ ਨੇ ਇੱਕੋ ਝਟਕੇ ਨਾਲ ਕਿਰਪਾਨ ਚੁੱਕ ਲਈ ਅਤੇ ਜਥੇਦਾਰ ਨੂੰ ਬੇਨਤੀ ਕੀਤੀ ਕਿ ਖ਼ਾਲਸਾ ਪੰਥ ਇਹ ਸੇਵਾ ਮੇਰੀ ਝੋਲੀ ਵਿੱਚ ਪਾਵੇ। ਇਸਦੇ ਨਾਲ ਹੀ ਸੁੱਖਾ ਸਿੰਘ ਮਾੜੀ ਕੰਬੋ ਕੀ ਵਾਲਾ ਮਤਾਬ ਸਿੰਘ ਨਾਲ ਜਾਣ ਲਈ ਤਿਆਰ ਹੋ ਗਿਆ।

ਹਾਥ ਜੁਗ ਜੋਰ ਕੈ ਨਿਹੋਰ ਕੈ ਬਖਾਨੀ ਬਿਨੈ
ਖਾਲਸਾ ਜੀ ਖੁਸ਼ੀ ਹੋਇ ਆਗਯਾ ਦੇਂਹੁ ਜਇਹੋਂ
ਸ੍ਰੀ ਦਰਬਾਰ ਕੀ ਬੇਅਦਬੀ ਸਹਾਰ ਸੁਨ
ਕੈਸੇ ਜੀਓ ਮਾਰੇ ਅਰਿਕੈ ਸ਼ਹੀਦ ਥਾਇਹੋਂ
ਦੂਜੇ ਸੁੱਖਾ ਸਿੰਘ ਕੰਬੋ ਮਾੜੀਕੇ ਤਖਾਣ ਸਿੰਘ
ਖੜੇ ਹੋਇ ਕਹਯੋ ਮੈ ਭੀ ਸੰਗ ਹੀ ਸਿਧਾਇ ਹੈ ॥
ਦੇਉ ਹਾਥ ਮੰਦ ਕਰ ਮਾਰੋ ਸੁਖ ਭਾਰੇ ਭਾਰੇ
ਜੀਐ ਜਸ ਪਹੈ ਤੇ ਗੁਰੂਪੁਰ ਪਾਇਹੋ ॥੧੬॥
ਪਾਹੁਲ ਪ੍ਰਚੰਡੇ ਜੇਬ ਖੰਡੇ ਕੀ ਅਖੰਡੇ ਛਕੀ
ਫਰ ਕੈਸੇ ਲਰਨ ਮਰਨ ਤੇਹੈ ਡਰਨੋ ॥
ਐਸੇ ਸੁਨ ਜਥੇਦਾਰ ਬੁਢਾ ਸਿੰਘ ਥਾਪੀ ਮਾਰ
ਅਰਦਾਸ ਕ ਉਚਾਰ ਹੋਇ ਖੁਸ਼ੀ ਖੁਸ਼ੀ ਵਰਨੋ ।
ਜਨਨੀ ਜਨੈ ਤੋ ਜਨੈ ਤੀਨੋ ਜਨ ਜਗਤ ਪੈ
ਨਾਹਿ ਤੇ ਗਵਾਵੈ ਨਰ ਕਾਹਿ ਨਿਜ ਤਰਨੋ ।
ਸੀਸ ਤਕ ਦਾਨੀ ਹੋਇ ਭਗਤ ਗਨੀ ਕੈਤੋ
ਸੂਰਮਾਂ ਮਹਾਂਨੀ ਇਨ ਬਿਨ ਕੀਟ ਵੇਰਨੋ ॥੧੭ ॥
ਪੰਥਤੇ ਅਸੀਸ ਪਾਇ ਧਯਾਇ ਜਗਦੀਸ ਚਢੇ ,
ਚਾਲ ਦਿਨ ਨੀਸ ਦੀ ਗੁਰ ਪੁਰ ਆਏ ਹੈ ।
ਠੀਕਰੀ ਬਨਾਇ ਗਲ ਥੈਲੀ ਭਰ ਲੀਨੀ
ਕੋਲ ਭੇਸ ਨਿਜ ਛਲ ਡੋਲ ਤੁਰਕੀ ਬਨਾਏ ਹੈਂ ।



ਢਾਲ ਹੁਤੀ ਆਵਤੀ ਸੁਹਾਵਤੀ ਅਧਯਾਨ
ਹਾੜ ਚਾਲਤੀ ਪਵਨ ਅਤਿ ਧੂੜ ਸੋ ਉਡਾਏਹੈ।
ਸਿੰਘਨ ਗਰਦ ਮਿਸਬਾਂਧ ਲੀਨੋ ਮੁਖ ਇਸ
ਦਰਸ਼ਨੀ ਦਰਵੱਜੇ ਘੋੜੇ ਬੇਰੀ ਜੈ ਬੰਧਾਏ ਹੈ॥

ਜਥੇਦਾਰ ਬੁੱਢਾ ਸਿੰਘ ਨੇ ਇਸ ਮਹਾਨ ਕਾਰਜ ਵਿੱਚ ਸਫਲ ਹੋਣ ਲਈ ਅਰਦਾਸ ਕੀਤੀ ਅਤੇ ਦੋਵੇਂ ਸਿੱਖ ਉੱਥੋਂ ਰਵਾਨਾ ਹੋ ਗਏ। ਰਸਤੇ ਵਿੱਚ ਸਿੰਘਾਂ ਨੇ ਠੀਕਰੀਆਂ ਅਤੇ ਰੋੜਾਂ ਆਦਿ ਨਾਲ ਬੋਰੀਆ ਭਰ ਲਈਆਂ। ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਦਾਖਲ ਹੋ ਕੇ ਆਪਣੇ ਘੋੜੇ ਦਰਸ਼ਨੀ ਡਿਉਢੀ ਨੇੜੇ ਲਾਚੀ ਬੇਰੀ ਨਾਲ ਬੰਨ੍ਹ ਦਿੱਤੇ। ਮੌਕੇ ਤੇ ਹਨੇਰੀ ਚੱਲਣ ਕਾਰਨ ਸਿੰਘਾਂ ਨੂੰ ਮੂੰਹ ਬੰਨ੍ਹਣ ਦਾ ਬਹਾਨਾ ਮਿਲ ਗਿਆ ਜਿਸ ਕਰਕੇ ਉਹਨਾਂ ਦੀ ਪਛਾਣ ਵੀ ਨਾ ਹੋ ਸਕੇ।

ਜਦੋਂ ਉਹ ਸਰੋਵਰ ਦੇ ਵਿਚਕਾਰ ਬਣੇ ਪੁਲ ਤੇ ਪਹੁੰਚੇ ਤਾਂ ਪਹਿਰੇਦਾਰਾਂ ਨੇ ਮੋਢੇ ਤੇ ਧਰੀਆਂ ਬੋਰੀਆਂ ਨੂੰ ਭਰਿਆ ਵੇਖ ਕੇ ਰੋਕਣ ਦੀ ਕੋਸ਼ਿਸ਼ ਨਹੀਂ ਕੀਤੀ। ਇਸਦਾ ਵੇਰਵਾ ਗਿਆਨੀ ਜੀ ਨੇ ਕਾਵਿ ਰੂਪ ਵਿਚ ਇਸ ਤਰ੍ਹਾਂ ਲਿਖਿਆ ਗਿਆ ਹੈ:

ਥੈਲੀ ਧਰੀ ਕਾਂਧੇ ਫਟੇ ਪੈਂਚਨ ਜਯੋਂ ਬਾਧੇ ਦੇਖ ,
ਤੁਰਕ ਭਏ ਆਂਧੇ ਜਾਨਯੋਂ ਆਯੋ ਧਨ ਢਾਰ ਕੈ।

ਜਦੋਂ ਦੋਵੇਂ ਸਿੱਖ ਦਰਬਾਰ ਸਾਹਿਬ ਦੇ ਦਰਵਾਜ਼ੇ ਕੋਲ ਪਹੁੰਚੇ ਤਾਂ ਅੰਦਰ ਦੀ ਸਥਿਤੀ ਨੂੰ ਵੇਖਦਿਆਂ ਸਿੰਘ ਲੋਹੇ-ਲਾਖੇ ਹੋ ਗਏ। ਗਿਆਨੀ ਜੀ ਲਿਖਦੇ ਹਨ,

ਜਾਇ ਹਰਿ ਮੰਦਰ ਕੇ ਅੰਦਰ ਨਿਹਾਰਯੋ
ਤਿਨ ਕੰਚਨੀ ਨਚਤ ਰਾਗ ਸਾਰੰਗ ਉਚਾਰ ਕੇ ।
ਮੁਸਲਗੋਂ ਕੀ ਮਜਲਸ ਨਾਚਤੀ ਥੀ ਨਿਹਾਰ ਰਹੀ
ਮੱਸਾ ਹੁਕਾ ਪੀਏ ਬੈਠਾ ਮੰਚ ਪੈ ਸੁਧਾਰਕੈ ॥੧੯॥
ਡੁਬਯੋ ਡੁਬ ਤਬੇਲੇ ਪੁਕਾਰ ਰਹੇ ਸਭਾ ਮੱਧ
ਕੌਣ ਕੌਣ ਸਾਰੰਗੀ ਕੀ ਤਾਰ ਬਤਲਾਇ ਹੈ ॥
ਬਾਰ ਬਧੂ ਮੱਥੇ ਵਲ ਹਾਥ ਕੋ ਪਸਾਰ ਕਹੇ ।
ਡਬਯੋ ਸਉ ਜਉ ਈਹਾਂ ਨਿਰਤ ਕਰਾਇ ਹੈ ।
ਦੇਖ ਕਰ ਸਿੰਘਨ ਕੇ ਸੀਨੇ ਜਾਗ ਉਠੀ ਆਗ
ਉਰਧ ਸੇ ਹਰ ਮੰਦਰ ਮੈਂ ਗੁਰੂ ਕੇ ਮਨਾਇ ਹੈਂ
ਜਾਨਯੋ ਸਭ ਲੋਗਨ ਤਸੀਲ ਕੇ ਰੁਪਯੇ ਆਏ
ਥੈਲੀ ਉਭੇ ਮੱਸੇ ਢਿਗ ਧਰੀ ਤਿਨੈ ਜਾਇ ਹੈਂ ॥ 20॥

ਦੋਵੇਂ ਸਿੱਖਾਂ ਨੇ ਅੰਦਰ ਜਾ ਕੇ ਅੰਦਾਜਾ ਲਾਇਆ ਕਿ ਕਿਵੇਂ ਇਸ ਦੁਸ਼ਟ ਨੂੰ ਟਿਕਾਣੇ ਲਾਇਆ ਜਾਵੇ ? ਇਸ ਦੇ ਨਾਲ ਹੀ ਉਨ੍ਹਾਂ ਨੇ ਬੋਰੀਆਂ ਮੱਸੇ ਰੰਘੜ ਦੇ ਪਲੰਘ ਕੋਲ ਜਾ ਟਿਕਾਈਆਂ। ਮੱਸਾ ਰੰਘੜ ਬੇਸਬਰੀ ਨਾਲ ਉਨ੍ਹਾਂ ਬੋਰੀਆਂ ਨੂੰ ਝੁਕ ਕੇ ਦੇਖਣ ਲੱਗਿਆ ਤਾਂ ਮਤਾਬ ਸਿੰਘ ਨੂੰ ਹੋਰ ਕੀ ਚਾਹੀਦਾ ਸੀ। ਜਿਵੇਂ ਕਸਾਈ ਬੱਕਰੇ ਨੂੰ ਮਾਰਨ ਲਗਦਾ ਹੈ ਤਾਂ ਬੱਕਰਾ (ਕਹਿੰਦੇ ਹਨ ਕਿ ਕੁਦਰਤ ਵੱਲੋਂ ਉਸ ਨੂੰ ਕਾਲ਼ ਦਿਖਾਈ ਦਿੰਦਾ ਹੈ) ਆਪਣੇ-ਆਪ ਗਰਦਨ ਝੁਕਾ ਲੈਂਦਾ ਹੈ। ਇਸੇ ਤਰਾਂ ਹੀ ਮਤਾਬ ਸਿੰਘ ਨੇ ਇਸ ਨੂੰ ਵਧੀਆ ਮੌਕਾ ਸਮਝਦਿਆਂ, ਤਲਵਾਰ ਦੇ ਇੱਕੋ ਵਾਰ ਨਾਲ ਉਸਦਾ ਸਿਰ ਕਲਮ ਕਰ ਦਿੱਤਾ ਅਤੇ ਨੇਜੇ ਤੇ ਟੰਗ ਲਿਆ। ਸੁੱਖਾ ਸਿੰਘ ਨੇ ਅੰਦਰ ਬੈਠੀ ਸਾਰੀ ਦੁਸ਼ਟ ਜੁੰਡਲੀ

ਨੂੰ ਵੀ ਮਾਰ ਦਿੱਤਾ।

ਗਿਆਨੀ ਗਿਆਨ ਸਿੰਘ ਜੀ ਇਸ ਦ੍ਰਿਸ਼ ਨੂੰ ਇਸ ਤਰ੍ਹਾਂ ਬਿਆਨਦੇ ਹਨ।

ਝੁਕ ਕਰ ਭ੍ਰਾਤਿ ਜਬ ਮੱਸੇ ਪਾਈ ਥੈਲੀ ਦਿਸ
ਤਬਹੀ ਮਤਾਬ ਸਿੰਘ ਵੱਖਤ ਵਿੱਚਾਰਯੋ ॥
ਖੈਂਚ ਤਲਵਾਰੰ ਮਾਰ ਮੱਸੇ ਉਤਾਰਾ ਸਿਰ
ਡਰਯੋ ਘੁਮਯਾਰ ਜਿਸ ਬਧਨਾ ਉਤਾਰਯੋ ॥
ਸੁਖੇ ਸਿੰਘੰ ਕੰਚਨੀ ਕਾ ਜੇਵਰ ਝਟਕ ਲਯੋ
ਝਟ ਪਟ ਕੱਟ ਕਈ ਤੁਰਕਨ ਕੋ ਡਾਰਯੋ ॥
ਮਾਰ ਪਾਂਚ ਸ਼ਾਂਤਨ ਕੋ ਹਾਲ ਚਾਲ ਮੇਲ
ਬਹ ਦੌਰ ਆਇ ਸਿੰਘ ਅਸਵਾਰ ਭਏ ਧਾਰਯੋ ॥ ੨੧

ਅਜਿਹੇ ਬਹਾਦਰੀ ਦੇ ਕਾਰਨਾਮੇ ਸਨ ਸਿੰਘ ਸਰਦਾਰਾਂ ਦੇ ਜਦੋਂ ਪੰਜਾਬ ਵਿੱਚ ਪੂਰੀ ਮੁਗਲਈ ਫ਼ੌਜ ਤਾਇਨਾਤ ਸੀ। ਜਦੋਂ ਮੁਗਲ ਫ਼ੌਜ ਸਿੱਖ ਹਮਲਾਵਰਾਂ ਨੂੰ ਲੱਭਣ ਲੱਗੀ ਸਿੰਘ ਤਾਂ ਕਿੱਥੋਂ ਤੋਂ ਕਿੱਥੇ ਪਹੁੰਚ ਗਏ। ਜਿਸਦੇ ਬਾਰੇ ਵਿੱਚ ਗਿਆਨੀ ਗਿਆਨ ਸਿੰਘ ਲਿਖਦੇ ਹੈ ,

ਹਰ ਪਰਯੋ ਤੁਰਕਨ ਕੀ ਸੈਨ ਮਾਹੀ ਤਾਂਹੀ
ਛਿਨ ਹੋਇ ਅਸਵਾਰ ਪੀਛੇ ਸਿੰਘਨ ਕੇ ਧਾਏ ਹੈਂ।
ਤਬਲੋਂ ਧਵਾਇ ਅਸੁ ਨੱਸ ਗਏ ਸਿੰਘ ਕਿਤ
ਧਸੇ ਬਨਮਾਂਹ ਨਾਹਿ ਤੁਰਕਨ ਕੋ ਪਾਏ ਹੈਂ ।
ਸਿੰਘ ਗਏ ਬੀਕਾਨੇਰ ਹੋਰ ਪੱਥ ਥੀਓ ਖੁਸ਼
ਬਿਨਾਂ ਦੇਰ ਸਿੰਘਨ ਗਜਾਈ ਫਤੇ ਜਾਇ ਹੈਂ।

ਮੱਸਾ ਰੰਘੜ ਦਾ ਸਿਰ ਲੈ ਕੇ ਸਿੰਘ ਬੁੱਡਾ ਜੌਹੜ ਪੁੱਜੇ ਤਾਂ ਉੱਥੇ ਸੰਗਤ ਦੀ ਖ਼ੁਸ਼ੀ ਦਾ ਠਿਕਾਣਾ ਨਹੀਂ ਸੀ ਜਿਸਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈਂ ,

ਸਭਾ ਕੇ ਮਝਾਰੀ ਬੁਢਾ ਸਿੰਘ ਕੇ ਅਗਾਰੀ ,
ਸਿਰ ਦੀਓ ਧਰ ਮੱਸੇ ਕਾ ਨਿਹਾਰ ਮੋਦ ਥਾਏ ਹੈਂ ॥ ੨੨ !
ਸੁਖਾ ਸਿੰਘ ਤੇ ਮਤਾਬ ਸਿੰਘ ਕੇ ਖੁਸ਼ੀ ਹੈ ਪੰਥ ,
ਸਿੱਖੀ ਦਾਨ ਗਯਾਨ ਬਹਮ ਦੀਓ ਮਾਨ ਦਾਏ ਹੈਂ।
ਫੌਜ ਤੁਰਕਾਨੀ ਇਤ ਦਿਸ ਸੈ ਮਹਾਨੀ
ਫਿਰ ਆਈ ਝਖ ਮਾਰ ਮੁੜ ਖੇਹ ਬਹੁ ਖਾਏ ਹੈਂ।

ਦੁਸ਼ਮਣ ਅਤੇ ਦੁਸ਼ਟਾਂ ਨੂੰ ਭੈੜੇ ਕੰਮਾਂ ਦੀ ਤੁਰੰਤ ਸਜ਼ਾ ਦੇਣੀ ਖ਼ਾਲਸਾ ਪੰਥ ਦੇ ਕਰਮ ਦਾ ਹਿੱਸਾ ਹੈ। ਇਤਿਹਾਸ ਗਵਾਹ ਹੈ ਕਿ ਖ਼ਾਲਸਾ ਪੰਥ ਕੁਕਰਮੀਆਂ ਦਾ ਉਧਾਰ ਨਹੀ ਰੱਖਦਾ। ਸੋ ਮੱਸਾ ਰੰਘੜ ਨੂੰ ਆਪਣੇ ਕੀਤੇ ਦਾ ਫਲ ਨਗਦ ਹੀ ਮਿਲ ਗਿਆ।



## 'ਅਮਰ ਖ਼ਾਲਸਾ'
### – ਕਰਮ ਸਿੰਘ ਹਿਸਟੋਰੀਅਨ

ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਕਿਤਾਬ 'ਅਮਰ ਖ਼ਾਲਸਾ' ਵਿੱਚ ਲਿਖਿਆ ਹੈ ਕਿ ਜਦੋਂ ਨਾਦਰ ਸ਼ਾਹ ਦਿੱਲੀ ਨੂੰ ਲੁੱਟ ਕੇ ਵਾਪਸ ਪੰਜਾਬ ਆਇਆ ਤਾਂ ਸਿੱਖਾਂ ਨੇ ਉਸ ਨੂੰ ਲੁੱਟ ਲਿਆ। ਜਿਸ ਕਾਰਕੇ ਨਾਦਰ ਸ਼ਾਹ ਬਹੁਤ ਗ਼ੁੱਸੇ ਵਿੱਚ ਸੀ। ਉਸਨੇ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੂੰ ਹੁਕਮ ਦਿੱਤਾ ਕਿ ਸਿੱਖਾਂ ਨੂੰ ਜੜ੍ਹ ਤੋਂ ਖ਼ਤਮ ਕੀਤਾ ਜਾਵੇ। ਖਾਨ ਨੇ ਇਸ ਤੋਂ ਪਹਿਲਾਂ ਭਾਈ ਮਨੀ ਸਿੰਘ ਨੂੰ ਸ਼ਹੀਦ ਕਰ ਦਿੱਤਾ ਸੀ।

ਦਰਬਾਰ ਸਾਹਿਬ ਸਰਕਾਰੀ ਕਬਜ਼ੇ ਹੇਠ ਸੀ। ਇਲਾਕੇ ਦੇ ਸਾਰੇ ਚੌਧਰੀਆਂ ਨੂੰ ਸਖ਼ਤ ਆਦੇਸ਼ ਸੀ ਕਿ ਆਪੋ ਆਪਣੇ ਇਲਾਕਿਆਂ ਦੇ ਸਿੱਖਾਂ ਨੂੰ ਫੜ ਕੇ ਲਾਹੌਰ ਲਿਜਾਇਆ ਜਾਵੇ। ਇਸ ਸਮੇਂ ਛੀਨਾ ਪਿੰਡ ਦੇ ਚੌਧਰੀ ਕਰਮਾ ਛੀਨਾ, ਤਲਵੰਡੀ ਦੇ ਚੌਧਰੀ ਰਾਮਾ ਰੰਧਾਵਾ, ਜੋਧ ਨਗਰੀ ਦੇ ਚੌਧਰੀ ਧਰਮ ਦਾਸ ਟੋਪੀ, ਜੰਡਿਆਲਾ ਦੇ ਚੌਧਰੀ ਸਰਨ ਦਾਸ ਹਿੰਦਾਲੀਆ, ਨੌਸ਼ਹਿਰਾ ਢਾਲੇ ਦੇ ਚੌਧਰੀ ਸਾਹਿਬ ਰਾਏ, ਮੰਡਿਆਲੇ ਦੇ ਚੌਧਰੀ ਮੱਸਾ ਰੰਘੜ ਅਤੇ ਨੌਸ਼ਹਿਰਾ ਪੰਨੂ ਅਤੇ ਮਜੀਠੇ ਦੇ ਚੌਧਰੀ ਸਿੱਖਾਂ ਦੇ ਕੱਟੜ ਦੁਸ਼ਮਣ ਸਨ। ਅੰਮ੍ਰਿਤਸਰ ਜ਼ਿਲ੍ਹੇ ਦੇ ਨਕਸ਼ੇ ਨੂੰ ਵੇਖਦਿਆਂ ਪਤਾ ਲੱਗਦਾ ਹੈ ਕਿ ਲਾਹੌਰ ਦਰਬਾਰ ਦੇ ਉਪਰੋਕਤ ਸਰਕਾਰੀ ਚੌਧਰੀਆਂ ਦਾ ਇਸ ਇਲਾਕੇ ਦੁਆਲੇ ਰੱਖਿਆ ਕਵਚ ਬਣਾਇਆ ਗਿਆ ਸੀ। ਇਨ੍ਹਾਂ ਵਿਚੋਂ ਕੇਵਲ ਇੱਕ ਝਬਾਲ ਦਾ ਚੌਧਰੀ ਜੋ ਭਾਈ ਲੰਗਾਹ ਦੀ ਵੰਸ ਵਿਚੋਂ ਜਿਹੜਾ ਸਿੱਖ ਪੰਥ ਦਾ ਹਮਦਰਦ ਸੀ। ਇਹ ਧਰਤੀ ਹਠ ਅਤੇ ਸਿਦਕ ਵਾਲੇ ਸਿੱਖਾਂ ਦੀ ਜਨਮ ਭੂਮੀ ਹੈ। ਇਸ ਖੇਤਰ ਦੇ ਸਿੱਖ, ਉਪਰੋਕਤ ਸਖਤਾਈਆਂ ਤੋਂ ਤੰਗ ਆ ਕੇ ਬੇਵੱਸ ਹੋਏ ਮਾਝੇ ਦਾ ਇਲਾਕਾ ਛੱਡ ਕੇ ਮਾਰੂਥਲ ਵੱਲ ਚਲੇ ਗਏ ਅਤੇ ਉਨ੍ਹਾਂ ਨੂੰ ਰਾਜਿਆਂ ਦੀ ਨੌਕਰੀ ਕਰਨੀ ਪਈ। ਇਸ ਸਮੇਂ ਦੌਰਾਨ ਹੀ ਮਤਾਬ ਸਿੰਘ ਮੀਰਾਂ ਕੋਟ ਅਤੇ ਸੁੱਖਾ ਸਿੰਘ ਮਾੜੀ ਕੰਬੋ ਨੇ ਅੰਮ੍ਰਿਤਸਰ ਦੇ ਪਵਿੱਤਰ ਅਸਥਾਨ ਦੀ ਮੱਸੇ ਰੰਘੜ ਵੱਲੋਂ ਬੇਅਦਬੀ ਕਰਨ ਦੇ ਦੋਸ਼ ਵਿਚ ਉਸ ਦਾ ਸਿਰ ਕਲਮ ਕੀਤਾ ਸੀ।

# ‘ਗੁਰਸ਼ਬਦ ਰਤਨਾਕਰ ਮਹਾਨ ਕੋਸ਼’

## - ਭਾਈ ਕਾਹਨ ਸਿੰਘ ਨਾਭਾ

ਭਾਈ ਕਾਹਨ ਸਿੰਘ ਨਾਭਾ ਸਿੱਖ ਪੰਥ ਵਿੱਚ ਇੱਕ ਪ੍ਰਸਿੱਧ ਸ਼ਖ਼ਸੀਅਤ ਹੋਏ ਹਨ। ਉਸਨੇ, 10 ਸਾਲਾਂ ਦੀ ਸਖ਼ਤ ਮਿਹਨਤ ਤੋਂ ਬਾਅਦ, ਇੱਕ ਕੋਸ਼ ਤਿਆਰ ਕੀਤਾ, ਜਿਸਦਾ ਨਾਮ ‘ਗੁਰਸ਼ਬਦ ਰਤਨਾਕਰ ਮਹਾਨ ਕੋਸ਼’ ਰੱਖਿਆ ਗਿਆ ਸੀ ਜਿਸਨੂੰ ਸੰਖੇਪ ਵਿਚ ‘ਮਹਾਨ ਕੋਸ਼’ ਵਜੋਂ ਜਾਣਿਆ ਜਾਂਦਾ ਹੈ। ਇਸ ਵਿੱਚ ਸਿੱਖ ਧਰਮ ਨਾਲ ਜੁੜੀ ਬਹੁਤ ਸਾਰੀ ਜਾਣਕਾਰੀ ਹੈ। ਹਰ ਇਤਿਹਾਸਕ ਦਸਤਾਵੇਜ਼ ਇਸ ਗਰੰਥ ਵਿੱਚ ਦਰਜ ਹੈ। ਇਸ ਵਿੱਚ ਮੱਸੇ ਰੰਘੜ ਦੇ ਸਿਰ ਨੂੰ ਵੱਢਣ ਦੀ ਮਿਤੀ ਵੀ ਸ਼ਾਮਲ ਹੈ। ਭਾਈ ਸਾਹਿਬ ਮੱਸੇ ਰੰਘੜ ਬਾਰੇ ਜਾਣਕਾਰੀ ਦਿੰਦੇ ਹਨ, “ਉਹ ਅੰਮ੍ਰਿਤਸਰ ਦੇ ਪਰਗਣੇ ਦਾ ਹਾਕਮ ਅਤੇ ਮੰਡਿਆਲੇ ਦਾ ਵਸਨੀਕ ਸੀ, ਉਹ ਹਰਿਮੰਦਰ ਦੇ ਦਰਬਾਰ ਵਿੱਚ ਕੰਚਨੀ (ਵੇਸ਼ਾ) ਦਾ ਨਾਚ ਕਰਵਾਉਂਦਾ ਅਤੇ ਹੁੱਕਾ ਪੀਂਦਾ ਸੀ। ਸੰਮਤ 1797 (1740 ਈ: ) ਵਿੱਚ ਮਤਾਬ ਸਿੰਘ ਮੀਰਾਂਕੋਟ ਅਤੇ ਸੁੱਖਾ ਸਿੰਘ ਕੰਬੋਮਾੜੀ ਨੇ ਜਟਕਾ ਲਿਬਾਸ ਵਿੱਚ ਦਰਬਾਰ ਸਾਹਿਬ ਦੇ ਅੰਦਰ ਮੱਸਾ ਰੰਘੜ ਅਤੇ ਉਸ ਦੇ ਦੁਸ਼ਕਰਮੀ ਸਾਥੀਆਂ ਨੂੰ ਯੋਗ ਦੰਡ ਦਿੱਤਾ।

ਮਤਾਬ ਸਿੰਘ ਬਾਰੇ ਵੇਰਵੇ ਦਿੰਦੇ ਹੋਏ, ਭਾਈ ਸਾਹਿਬ ਲਿਖਦੇ ਹਨ ਕਿ ਇਹ ਧਰਮਵੀਰ ਅੰਮ੍ਰਿਤਸਰ ਜ਼ਿਲ੍ਹੇ ਦੇ ਮੀਰਾਂਕੋਟ ਦਾ ਵਸਨੀਕ ਸੀ, ਉਸਨੇ ਪੰਥ ਨਾਲ ਮਿਲਕੇ ਬੜੀ ਬਹਾਦਰੀ ਵਾਲੇ ਕਾਰਨਾਮੇ ਕੀਤੇ। ਦਰਬਾਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੱਸਾ ਰੰਘੜ ਦਾ ਸਿਰ 1797 ਸੰਮਤ (1740 ਈ:) ਨੂੰ ਕੱਟ ਦਿੱਤਾ ਗਿਆ ਸੀ। ਇਸ ਜੁਰਮ ਦੇ ਬਦਲੇ ਸੰਮਤ 1802 (1745 ਈ: ) ਵਿੱਚ, ਲਾਹੌਰ ਦੇ ਸ਼ਾਸਕ ਦੇ ਹੁਕਮ ਨਾਲ ਮਤਾਬ ਸਿੰਘ ਨੂੰ ਇਸ ਨੂੰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ। ਮਤਾਬ ਸਿੰਘ ਦੇ ਦੂਜੇ ਸਾਥੀ ਸੁੱਖਾ ਸਿੰਘ ਬਾਰੇ ਇਸ ਪੁਸਤਕ ਵਿੱਚ ਇਹ ਪੰਕਤੀ ਦਰਜ ਹੈ: ‘ਕੰਬੋਮਾੜੀ ਪਿੰਡ ਦਾ ਪ੍ਰੇਮੀ ਜੋ ਤਰਖਾਣਾ ਖ਼ਾਨਦਾਨ ਦੇ ਕਲਸੀ ਗੋਤ ਵਿੱਚ ਪੈਦਾ ਹੋਇਆ ਸੀ ਨੇ ਖ਼ਾਲਸਾ ਸਜ ਕੇ ਪੰਥ ਦੇ ਧਰਮ-ਯੁੱਧਾਂ ਵਿੱਚ ਬਹੁਤ ਸੇਵਾ ਕੀਤੀ। ਉਸਨੇ ਮਤਾਬ ਸਿੰਘ ਨਾਲ ਮਿਲ ਕੇ ਮੱਸਾ ਰੰਘੜ ਆਦਿ ਨੂੰ ਸਜਾ ਦਿੱਤੀ। ਇਸ ਯੋਧੇ ਨੇ ਸੰਮਤ 1810 (1753 ਈ:) ਵਿੱਚ ਦੁਰਾਨੀ ਫ਼ੌਜਾਂ ਨਾਲ ਲੜਦਿਆਂ ਇਰਾਵਤੀ (ਰਾਵੀ) ਨਦੀ ਦੇ ਕਿਨਾਰੇ ਲਾਹੌਰ ਦੇ ਨੇੜੇ ਸ਼ਹਾਦਤ ਪ੍ਰਾਪਤ ਕੀਤੀ।



# ‘ਸੰਖੇਪ ਸਿੱਖ ਇਤਿਹਾਸ’ ਕ੍ਰਿਤ

## ਪ੍ਰੋ: ਪਿਆਰਾ ਸਿੰਘ ਪਦਮ

ਪ੍ਰੋ. ਪਿਆਰਾ ਸਿੰਘ ਪਦਮ ਆਪਣੀ ਕਿਤਾਬ ‘ਸੰਖੇਪ ਸਿੱਖ ਇਤਿਹਾਸ’ ਵਿੱਚ ਲਿਖਦਾ ਹੈ ਕਿ ਜ਼ਕਰੀਆ ਨੇ ਸਿੱਖ ਕੌਮ ਉੱਤੇ ਪਹਿਲਾਂ ਹੀ ਬਹੁਤ ਸਖਤੀ ਕਰ ਰੱਖੀ ਸੀ, ਪਰ ਨਾਦਰ ਸ਼ਾਹ ਦੀ ਪ੍ਰੇਰਣਾ ਨਾਲ ਉਸਨੇ ਸਿੱਖਾਂ ਦਾ ਸਫਾਇਆ ਕਰਨਾ ਸ਼ੁਰੂ ਕਰ ਦਿੱਤਾ। ਇਸ ਸਮੇਂ ਅੰਮ੍ਰਿਤਸਰ ਤੇ ਮੱਸੇ ਰੰਘੜ ਦਾ ਕਬਜ਼ਾ ਹੁਣ ਕਾਰਨ, ਇਸ ਪਵਿੱਤਰ ਅਸਥਾਨ ਦਾ ਬਹੁਤ ਨਿਰਾਦਰ ਹੋ ਰਿਹਾ ਸੀ। ਇੱਥੇ ਤੰਬਾਕੂਨੋਸ਼ੀ, ਸ਼ਰਾਬ ਪੀਣ ਅਤੇ ਵੇਸਵਾਵਾਂ ਦੇ ਨੱਚਣ ਵਰਗੀਆਂ ਬੁਰਾਈਆਂ ਹੋ ਰਹੀਆਂ ਸਨ। ਜਦੋਂ ਬੁੱਢਾ ਜੌਹੜ ਵਿੱਚ ਦਿਨ-ਕਟੀ ਕਰ ਰਹੇ ਸਿੱਖਾਂ ਨੂੰ ਇਸ ਬੇਅਦਬੀ ਬਾਰੇ ਪਤਾ ਲੱਗਿਆ ਤਾਂ ਮਤਾਬ ਸਿੰਘ ਮੀਰਾਂਕੋਟ ਅਤੇ ਸੁੱਖਾ ਸਿੰਘ ਮਾੜੀ ਕੰਬੋ ਨੇ ਭੇਸ ਬਦਲ ਕੇ, ਮੱਸਾ ਰੰਘੜ ਦਾ ਕਤਲ ਕਰ ਦਿੱਤਾ ਅਤੇ ਬੁੱਢਾ ਜੌਹੜ ਵਾਪਸ ਪਰਤ ਗਏ। ਇਹ ਘਟਨਾ 1740 ਈ: ਦੀ ਹੈ। ਸਰਕਾਰ ਨੇ ਹਰਿਭਗਤ ਨਿਰੰਜਨੀਆ ਨੂੰ ਜੋ ਜੰਡਿਆਲਾ ਦਾ ਵਸਨੀਕ ਸੀ, ਮੱਸਾ ਰੰਘੜ ਦੇ ਕਾਤਲਾਂ ਨੂੰ ਗ੍ਰਿਫਤਾਰ ਕਰਨ ਦੀ ਜ਼ਿਮੇਵਾਰੀ ਲਾਈ। ਫ਼ੌਜ ਨੇ ਮੀਰਾਂਕੋਟ ਉੱਤੇ ਹਮਲਾ ਕੀਤਾ ਪਿੰਡ ਵਿੱਚੋਂ ਮਤਾਬ ਸਿੰਘ ਦਾ ਤਾਂ ਪਤਾ ਨਹੀਂ ਲੱਗ ਸਕਿਆ ਪਰ ਫ਼ੌਜ ਨੇ ਉਸਦੇ ਲੜਕੇ ਨੂੰ ਗੰਭੀਰ ਜ਼ਖਮੀ ਕਰਨ ਤੋਂ ਬਾਅਦ ਮਰਿਆ ਸਮਝ ਕੇ ਝਾੜੀਆਂ ਵਿੱਚ ਸੁੱਟ ਦਿੱਤਾ। ਉੱਥੋਂ ਲੰਘ ਰਹੀ ਇੱਕ ਮਾਲਣ ਉਸ ਨੂੰ ਆਪਣੀ ਸਬਜੀ ਵਾਲੀ ਟੋਕਰੀ ਵਿੱਚ ਪਾ ਕੇ ਆਪਣੇ ਘਰ ਲੈ ਗਈ ਅਤੇ ਇਲਾਜ ਕਰਵਾਉਣ ਤੋਂ ਬਾਅਦ ਇਸ ਬੱਚੇ ਨੂੰ ਮਤਾਬ ਸਿੰਘ ਦੇ ਭਰਾ ਦੇ ਸਪੁਰਦ ਕਰ ਦਿੱਤਾ। ਰਾਏ ਸਿੰਘ ਨਾਮ ਦੇ ਇਸ ਸਿੱਖ ਦੇ ਘਰ ਬਾਅਦ ਵਿੱਚ ਪ੍ਰਸਿੱਧ ਇਤਿਹਾਸਕਾਰ ਰਤਨ ਸਿੰਘ ਭੰਗੂ ਨੇ ਜਨਮ ਲਿਆ।

# A Short History of The Sikhs Vol.-1

## Dr. Tejs Singh & Dr. Ganda Singh

ਇਤਿਹਾਸਕਾਰ ਤੇਜਾ ਸਿੰਘ ਅਤੇ ਗੰਡਾ ਸਿੰਘ ਵੱਲੋਂ ਦੋ ਜਿਲਦਾਂ ਵਿੱਚ ਲਿਖੀ ਗਈ ਪੁਸਤਕ "A Short History of The Sikhs "Vol.-I (1469 ਤੋਂ 1765 ਈ:) ਵਿੱਚ ਵੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਮੱਸਾ ਰੰਘੜ ਵੱਲੋਂ ਕੀਤੇ ਜਾ ਰਹੇ ਕੁਕਰਮਾਂ ਦੀ ਮਤਾਬ ਸਿੰਘ ਅਤੇ ਸੁੱਖਾਂ ਸਿੰਘ ਦੁਆਰਾ ਉਸ ਨੂੰ ਦਿੱਤੀ ਗਈ ਸਜਾ ਦਾ ਜ਼ਿਕਰ ਹੈ।

ਇਸ ਕਿਤਾਬ ਵਿੱਚ ਲਿਖਿਆ ਹੈ ਕਿ ਨਾਦਰ ਸ਼ਾਹ ਦੁਰਾਨੀ, ਅੰਨ੍ਹੇਵਾਹ ਕਤਲੇਆਮ ਅਤੇ ਲੁੱਟਮਾਰ ਕਰਕੇ ਦਿੱਲੀ ਤੋਂ ਵਾਪਸ ਪਰਤਣ ਵੇਲੇ, ਮੈਦਾਨੀ ਇਲਾਕਿਆਂ ਦੀ ਤਪਸ਼ ਤੋਂ ਬਚਣ ਲਈ ਪੰਜਾਬ ਵਿਚੋਂ ਲੰਘਿਆ, ਜਦੋਂ ਉਸ ਦਾ ਕਾਫ਼ਲਾ ਅਖਨੂਰ ਪਹੁੰਚਿਆ, ਸਿੱਖਾਂ ਨੇ ਰਸਤੇ ਵਿੱਚ ਛਾਪਾ ਮਾਰ ਕੇ ਉਸ ਦਾ ਸਾਰਾ ਸਮਾਨ ਲੁੱਟ ਲਿਆ। ਦੁਰਾਨੀ ਇਸ ਅਚਾਨਕ ਹਮਲੇ ਤੋਂ ਹੈਰਾਨ ਰਹਿ ਗਿਆ। ਉਸਨੇ ਲਾਹੌਰ ਦੇ ਨਵਾਬ ਨੂੰ ਜ਼ੋਰ ਦੇ ਕੇ ਕਿਹਾ ਕਿ ਸਿੱਖਾਂ ਦੇ ਸਾਰੇ ਮਕਾਨਾਂ ਜ਼ਬਤ ਕਰ ਲਵੇ। ਜਿੱਥੇ ਕਿਤੇ ਵੀ ਸਿੱਖ ਮਿਲੇ ਉਸ ਨੂੰ ਓਥੇ ਹੀ ਖ਼ਤਮ ਕੀਤਾ ਜਾਵੇ।

ਦੁਰਾਨੀ ਦੇ ਇਸ ਫ਼ੈਸਲੇ ਤਹਿਤ ਲਾਹੌਰ ਦੇ ਰਾਜਪਾਲ ਨੇ ਆਦੇਸ਼ ਦਿੱਤਾ ਕਿ ਸਿੱਖ ਦਾ ਸਿਰ ਵੱਢ ਕੇ ਲਿਆਉਣ ਵਾਲੇ ਨੂੰ ਪੰਜਾਹ ਰੁਪਏ ਅਤੇ ਸਿੱਖ ਦੀ ਖ਼ਬਰ ਦੇਣ ਵਾਲੇ ਨੂੰ ਦਸ ਰੁਪਏ ਦਾ ਇਨਾਮ ਮਿਲੇਗਾ। ਅੱਗੇ ਇਸ ਕਿਤਾਬ ਦੇ ਪੰਨਾ 122 ਤੇ ਲਿਖਿਆ ਗਿਆ ਹੈ,

"The Governor Zakaria Khan was beside himself when he heard the beheading of. Massa ranghar (Chaudhri of Mandiala), He summoned all the chaudhries of the pargans round Amritsar and ordered them to produce the murderer of. Massa ranghar. A handsome prize was promised for his capture.

ਅਰਥਾਤ - ਜਦੋਂ ਲਾਹੌਰ ਦੇ ਰਾਜਪਾਲ ਨੂੰ ਮੱਸਾ ਰੰਘੜ ਦੇ ਕਤਲ ਬਾਰੇ ਪਤਾ ਲੱਗਿਆ, ਤਾਂ ਉਸਨੇ ਸਾਰੇ ਪਰਗਣਿਆਂ ਦੇ ਚੌਧਰੀਆਂ ਨੂੰ ਸਖ਼ਤੀ ਨਾਲ ਆਦੇਸ਼ ਦਿੱਤਾ ਕਿ ਮੱਸੇ ਦੇ ਕਾਤਲਾਂ ਨੂੰ ਹਰ ਹਾਲਤ ਵਿੱਚ ਫੜਨਾ ਲਾਜ਼ਮੀ ਹੈ। ਕਾਤਲਾਂ ਨੂੰ ਗ੍ਰਿਫ਼ਤਾਰ ਕਰਵਾਉਣ ਵਾਲੇ ਨੂੰ ਨਕਦ ਇਨਾਮ ਦਿੱਤਾ ਜਾਵੇਗਾ। ਅੱਗੇ ਵਰਨਨ ਹੈ ਕਿ: "Harbhagat. Niranjania of. Jandiala who had already helped the govt in hunting up Sikhs, came forward to do his



best in this case. He mentioned the name of. Mehtab Singh of. Mirankot. This village was in the command of Chaudhri Noor din.

ਜੰਡਿਆਲਾ ਦੇ ਚੌਧਰੀ ਹਰਿਭਗਤ ਨਿਰੰਜਨੀਆ ਨੇ ਪਹਿਲਾਂ ਸਿੱਖਾਂ ਨੂੰ ਫੜਨ ਵਿੱਚ ਸਰਕਾਰ ਦੀ ਬਹੁਤ ਸਹਾਇਤਾ ਕੀਤੀ ਸੀ। ਇਸ ਕੰਮ ਵਿੱਚ ਵੀ ਉਹ ਹੀ ਅੱਗੇ ਆਇਆ ਅਤੇ ਦੱਸਿਆ ਕਿ ਇਹ ਕਤਲ ਮਤਾਬ ਸਿੰਘ ਮੀਰਾਂਕੋਟ ਨੇ ਕੀਤਾ ਸੀ ਜਿਸ ਦਾ ਪਿੰਡ ਚੌਧਰੀ ਨੂਰਦੀਨ ਅਧੀਨ ਸੀ। ਜਦੋਂ ਮੀਰਾਂ ਕੋਟ ਉੱਤੇ ਹਮਲਾ ਹੋਇਆ ਤਾਂ ਮਤਾਬ ਸਿੰਘ ਘਰ ਨਹੀਂ ਸੀ। ਲੇਖਕ ਨੇ ਅੱਗੇ ਜ਼ਿਕਰ ਕੀਤਾ ਹੈ:

"Mehtab Singh was not found there, but his son. Rai Singh, a little child who was there became the object of the fierce contest between his protector, Natha Khehra (a Muslim )and the prosecutor of the family Harbhagat. Ultimately the child was seriously wounded and left for dead. But he recovered under the motherly care of a Kambo woman and grew up to be father of the first recorder of Sikh History, we mean Rattan Singh. Bhangoo, whose "Prachin. Panth. Parkash" we have been using with so much advantage.

ਭਾਵ ਅਰਥ - ਉਸਦਾ ਬੇਟਾ ਰਾਏ ਸਿੰਘ, ਜੋ ਅਜੇ ਛੋਟਾ ਹੀ ਬੱਚਾ ਸੀ, ਘਰ ਵਿੱਚ ਮਿਲਿਆ। ਮਤਾਬ ਸਿੰਘ ਨੇ ਆਪਣਾ ਘਰ ਛੱਡਣ ਵੇਲੇ ਆਪਣੇ ਪੁੱਤਰ ਰਾਏ ਸਿੰਘ ਨੂੰ ਇੱਕ ਦੋਸਤ ਨੱਥਾ ਖਹਿਰਾ (ਇੱਕ ਮੁਸਲਮਾਨ) ਦੇ ਹਵਾਲੇ ਕਰਦਿਆਂ ਕਿਹਾ ਕਿ ਮੇਰਾ ਬਚਣਾ ਹੁਣ ਮੁਸ਼ਕਿਲ ਹੈ ਇਸ ਲਈ ਤੁਹਾਨੂੰ ਇਸ ਬੱਚੇ ਦਾ ਪਾਲਣ ਪੋਸ਼ਣ ਕਰਨਾ ਪਏਗਾ। ਲੜਾਈ ਸਮੇਂ ਨੱਥਾ ਖਹਿਰਾ ਨੇ ਸਰਕਾਰੀ ਸੈਨਿਕਾਂ ਦਾ ਸਾਹਮਣਾ ਕੀਤਾ ਅਤੇ ਅੰਤ ਵਿੱਚ ਮਾਰਿਆ ਗਿਆ। ਛੋਟਾ ਬੱਚਾ ਸਿਪਾਹੀਆਂ ਦੁਆਰਾ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ ਅਤੇ ਉਸਨੂੰ ਮ੍ਰਿਤਕ ਸਮਝਦਿਆਂ ਝਾੜੀਆਂ ਵਿੱਚ ਸੁੱਟ ਦਿੱਤਾ ਗਿਆ। ਜਦੋਂ ਇੱਕ ਕੰਬੋ ਔਰਤ ਉੱਥੋਂ ਲੰਘੀ, ਉਸਨੇ ਬੱਚੇ ਨੂੰ ਚੁੱਕ ਲਿਆ ਅਤੇ ਉਸਦਾ ਇਲਾਜ ਕੀਤਾ ਗਿਆ। ਬਾਅਦ ਵਿੱਚ ਵੱਡੇ ਹੋਏ ਇਸ ਬੱਚੇ ਦੇ ਘਰ ਸਿੱਖ ਇਤਿਹਾਸਕਾਰ ਰਤਨ ਸਿੰਘ ਭੰਗੂ ਨੇ ਜਨਮ ਲਿਆ।

# History and Philosophy of the Sikh Religion

## - Khajan Singh

Under the heading of, "The Tat Khalsa" writer explains the incident as, "Murdering of Bhai Mani Singh, a commentator and had been long in service of Guru Gobind Singh, all the joints of his body were cut off beginning with the joints of his forefingers. He underwent this suffering very quietly and calmly, chanting holy hymns upto the last. When the Khalsa heard of it, they were exasperated with the fire of retaliation. Qazi Abdul Razak who captured Bhai Mani Singh was put to death and his whole family living at Aligarh (now in Pakistan )was destroyed. The name of the town changed to "Akal-garh". The Qazi who pronounced the judgement against Bhai Sahib was captured at "Muzang "near Lahore and hacked to pieces and his property was plundered.

'ਤੱਤ ਖ਼ਾਲਸਾ' ਸਿਰਲੇਖ ਹੇਠ ਅੰਗਰੇਜ਼ੀ ਵਿੱਚ ਖਜਾਨ ਸਿੰਘ ਦੁਆਰਾ ਲਿਖੀ ਗਈ ਪੁਸ਼ਤਕ ' ਹਿਸਟਰੀ ਐਂਡ ਫ਼ਿਲਾਸਫ਼ੀ ਆਫ਼ ਦਾ ਸਿੱਖ ਰਿਲਿਜਨ' ਵਿੱਚ ਭਾਈ ਮਨੀ ਸਿੰਘ ਦੀ ਬੰਦ-ਬੰਦ ਕੱਟ ਕੇ ਦਿੱਤੀ ਸ਼ਹਾਦਤ ਦਾ ਵੇਰਵਾ ਦਿੱਤਾ ਗਿਆ ਹੈ। ਭਾਈ ਸਾਹਿਬ ਲੰਬੇ ਸਮੇਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਕਰ ਰਹੇ ਸਨ। ਬੰਦ-ਬੰਦ ਕੱਟਣ ਸਮੇਂ ਭਾਈ ਸਾਹਿਬ ਅਡੋਲ ਅਤੇ ਗੁਰਬਾਣੀ ਦਾ ਪਾਠ ਕਰਦੇ ਹੋਏ ਸ਼ਹੀਦ ਹੋ ਗਏ ਸਨ। ਜਦੋਂ ਖ਼ਾਲਸਾ ਫ਼ੌਜ ਨੂੰ ਇਸਦੀ ਖ਼ਬਰ ਮਿਲੀ, ਤਾਂ ਕਾਜ਼ੀ ਅਬਦੁਲ ਰਜ਼ਾਕ, ਜਿਸਨੇ ਭਾਈ ਮਨੀ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਕੇ ਸ਼ਹੀਦ ਕਰਵਾਇਆ ਸੀ। ਇਹ ਕਾਜੀ ਸਣੇ ਪਰਿਵਾਰ ਜਿਹੜਾ ਕਿ ਅਲੀਗੜ੍ਹ (ਹੁਣ ਪਾਕਿਸਤਾਨ) ਵਿੱਚ ਰਹਿੰਦਾ ਸੀ ਤੱਤ ਨੇ ਖਾਲਸੇ ਨੇ ਖ਼ਤਮ ਕਰ ਦਿੱਤਾ। ਇਸ ਪਿੰਡ ਦਾ ਨਾਮ ਅਲੀਗੜ੍ਹ ਤੋਂ 'ਅਕਾਲਗੜ੍ਹ' ਰੱਖ ਦਿੱਤਾ।

ਜਿਸ ਕਾਜੀ ਨੇ ਭਾਈ ਮਨੀ ਸਿੰਘ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕਰਨ ਦਾ ਫ਼ਤਵਾ ਦਿੱਤਾ ਸੀ ਨੂੰ ਲਾਹੌਰ ਨੇੜੇ ਪਿੰਡ ਮੁਜੰਗ ਤੋਂ ਫੜ ਕੇ ਉਸ ਦੇ ਟੁਕੜੇ-ਟੁਕੜੇ ਕਰ ਦਿੱਤੇ। ਉਸ ਦੀ ਸਾਰੀ ਜਾਇਦਾਦ ਵੀ ਬਰਬਾਦ ਕਰ ਦਿੱਤੀ।

ਅੱਗੇ ਚੱਲ ਕੇ ਲੇਖਕ ਨੇ ਇਸ ਪੁਸਤਕ ਵਿੱਚ ਮੱਸੇ ਦੇ ਕਤਲ ਬਾਰੇ ਲਿਖਿਆ ਹੈ:

"Individual courage and bravery has left many instances on record. One of them relates to the sacred temple of Amritsar. One Massa Ranghar began to defile and pollute the temple by carousing and committing debauchery there. Two singhs



(indicating towards Mahtab Singh Sukha Singh )who were then at Bikaner in Rajputana, volunteerd to murder him. They arrived at Amritsar at noon, when the Ranghar grandee was witnessing a dance in Harmandir. The Singhs effected their entry and slaying the grandee,the dancing girl and many others, they carried Massa 's head to their leader to Bikaner.

ਉਪਰੋਕਤ ਲਿਖਤ ਦਾ ਅਰਥ ਹੈ ਕਿ ਸਿੱਖ ਇਤਿਹਾਸ ਵਿਚ ਵਿਅਕਤੀਗਤ ਅਤੇ ਦਲੇਰਾਨਾ ਕਾਰਨਾਮੇ ਅਣਗਿਣਤ ਹਨ। ਇਨ੍ਹਾਂ ਵਿਚੋਂ ਇੱਕ ਦਰਬਾਰ ਸਾਹਿਬ ਅੰਮ੍ਰਿਤਸਰ ਨਾਲ ਸਬੰਧਿਤ ਹੈ। ਮੱਸਾ ਨਾਮ ਇੱਕ ਰੰਘੜ ਜ਼ਕਰੀਆ ਖ਼ਾਨ ਦੇ ਸ਼ਾਸਨ ਕਾਲ ਦੌਰਾਨ ਅੰਮ੍ਰਿਤਸਰ ਦਾ ਮਨਸਬਦਾਰ ਸੀ। ਦਰਬਾਰ ਸਾਹਿਬ ਵਿੱਚ ਸ਼ਰਾਬ ਪੀਣ ਅਤੇ ਹੁੱਕਾ ਵਰਤਣ ਵੇਸਵਾਵਾਂ ਨਚਾਉਣ ਵਰਗੇ ਕੁਕਰਮ ਉਸ ਦੀ ਸਰਪ੍ਰਸਤੀ ਵਿੱਚ ਹੋ ਰਹੇ ਸਨ, ਦੋ ਸਿੰਘ (ਲੇਖਕ ਦਾ ਇਸ਼ਾਰਾ ਮਤਾਬ ਸਿੰਘ ਅਤੇ ਸੁੱਖਾ ਸਿੰਘ ਵੱਲ ਹੈ) ਜਿਹੜੇ ਉਸ ਸਮੇਂ ਬੀਕਾਨੇਰ ਰਾਜਪੂਤਾਨਾ ਦੇ ਮਾਰੂਥਲ ਵਿੱਚ ਰਹਿੰਦੇ ਸਨ ਨੂੰ ਖ਼ਬਰ ਮਿਲੀ।

ਉਹ ਦੁਪਹਿਰ ਵੇਲੇ ਅੰਮ੍ਰਿਤਸਰ ਪੁੱਜੇ ਜਦੋਂ ਮੱਸਾ ਰੰਘੜ ਅਤੇ ਉਸ ਦੀ ਸਾਰੀ ਜੁੰਡਲੀ ਵੇਸਵਾ ਦਾ ਨਾਚ ਦੇਖਣ ਵਿੱਚ ਰੁੱਝੀ ਹੋਈ ਸੀ। ਦੋਵੇਂ ਸਿੰਘ ਅੰਦਰ ਜਾ ਵੜੇ ਅਤੇ ਮੱਸੇ ਰੰਘੜ ਦਾ ਸਿਰ ਕਲਮ ਕਰ ਦਿੱਤਾ ਬਾਕੀ ਜੁੰਡਲੀ ਅਤੇ ਉਸ ਨਾਚੀ ਨੂੰ ਵੀ ਮਾਰ ਕੇ ਮੱਸੇ ਦਾ ਸਿਰ ਨੇਜੇ ਤੇ ਟੰਗਿਆ ਅਤੇ ਬੀਕਾਨੇਰ ਵਿਖੇ ਆਪਣੇ ਜਥੇਦਾਰ ਕੋਲ ਪਹੁੰਚ ਗਏ।

# 'The Sikhs'

## Patwant Singh

From the book, ""The Sikhs " written by "Patwant Singh, -- "Within 2 years of granting the. "Jagir" to the Sikhs in 1734, The perfidious Zakaria sent a force to reoccupy it. He also arrested. Bhai. Mani. Singh, Guru Gobind Singh 's revered and scholarly Companion and Head Priest of the "Harmandir, and had him brutally cut to pieces in Lahore. He laid seize to Amritsar and after capturing it, plundered the "Harmandir, filled the pool with the carcasses of slaughtered animals. ,and put it to torch. An eyewitness account of these events called the "Bansavalinama, tells the grim story in detail. "But it was a pyrrhic victory, for the "Mughals overlooked the fact that persecution and martyrdom of Sikhs invariably intensified their resolve to destroy their tormentors. Thirsting the vengeance, the. Khalsa regrouped to face them.

ਇੰਗਲੈਂਡ ਨਿਵਾਸੀ ਸਰਦਾਰ ਪਤਵੰਤ ਸਿੰਘ ਅੰਗਰੇਜ਼ੀ ਭਾਸ਼ਾ ਦੇ ਜਾਣੇ - ਪਛਾਣੇ ਪ੍ਰਸਿੱਧ ਲੇਖਕ ਹਨ ਸਿੱਖ ਇਤਿਹਾਸ ਦੇ ਬਾਰੇ ਉਨ੍ਹਾਂ ਨੇ ਕਈ ਕਿਤਾਬਾਂ ਲਿਖੀਆਂ ਹਨ ਜਿਨ੍ਹਾਂ ਵਿੱਚ 'The Sikhs' ਕਿਤਾਬ ਵਿੱਚ ਮੱਸੇ ਰੰਘੜ ਦੀ ਹੱਤਿਆ ਦੇ ਪਿੱਛੇ ਕੀ ਕਾਰਨ ਸਨ, ਦੇ ਵਿੱਚ ਲੇਖਕ ਨੇ ਘਟਨਾ ਦੇ ਪਿਛਲੇ ਕਾਰਨਾਂ ਬਾਰੇ ਲਿਖਿਆ ਹੈ ਕਿ ਜੋ ਜਾਗੀਰ ਸਿੱਖ ਪੰਥ ਨੂੰ ਦਿੱਤੀ ਗਈ ਸੀ, ਸੰਨ 1734 ਈ ਵਿੱਚ ਜ਼ਕਰੀਆ ਖਾਨ ਨੇ ਫ਼ੌਜ ਭੇਜ ਕੇ ਆਪਣੇ ਕਬਜ਼ੇ ਵਿੱਚ ਲੈ ਲਿਆ। ਭਾਈ ਮਨੀ ਸਿੰਘ ਜੋ ਬਹੁਤ ਵਿਦਵਾਨ ਅਤੇ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਨ ਨੂੰ ਬੰਦ ਬੰਦ ਕੱਟ ਕਰ ਸ਼ਹੀਦ ਕੀਤਾ ਗਿਆ। ਅੰਮ੍ਰਿਤਸਰ ਉੱਤੇ ਕਬਜਾ ਕਰਕੇ ਪਵਿੱਤਰ ਸਰੋਵਰ ਨੂੰ ਮਰੇ ਹੋਏ ਪਸ਼ੂਆਂ ਦੇ ਪਿੰਜਰਾਂ ਨਾਲ ਪੂਰ ਦਿੱਤਾ ਗਿਆ। ਬੰਸਾਵਲੀਨਾਮਾ ਦਾ ਲੇਖਕ ਕੇਸਰ ਸਿੰਘ ਛਿੱਬਰ ਕਿਤੇ ਛੁਪਕੇ ਇਹ ਸਭ ਵੇਖ ਰਿਹਾ ਸੀ। ਬੇਸ਼ੱਕ ਮੁਗ਼ਲੀਆ ਹਕੂਮਤ ਨੇ ਸਿੱਖ ਕੌਮ ਦਾ ਇਸ ਸਮੇਂ ਦੌਰਾਨ ਹੱਦ ਤੋਂ ਜ਼ਿਆਦਾ ਨੁਕਸਾਨ ਕੀਤਾ ਫਿਰ ਵੀ ਸਿੱਖ ਕੌਮ ਤਬਾਹੀ ਨੂੰ ਭੁੱਲ ਕੇ ਫਿਰ ਤੋਂ ਬਦਲਾ ਲੈਣ ਲਈ ਤਿਆਰ ਹੋ ਗਈ।

ਲੇਖਕ ਮੁਗਲ ਰਾਜ ਦੇ ਦੌਰਾਨ ਨਾਦਰ ਸ਼ਾਹ ਵੱਲੋਂ ਦਿੱਲੀ ਤੇ ਕੀਤੇ ਹਮਲੇ ਬਾਰੇ ਲਿਖਦਾ ਹੈ:

"A new element was now added to the welter, of violence in disintegrating . Mughal Empire . Nadir shahs descent on India from Persia in 1739 helped the Sikhs . Although they were directly on the invaders route to Delhi , taking advantage of the Persians sack of the capital and demoralised state of the imperial court . the Sikhs increased their guerrilla strikes against it . They also plundered the booty from Nadir shah s baggage train as he returned home . The sagacious Persian assessed the potential of Sikh self confidence and valour more accurately than the Governor of Punjab was able to do .



ਉਪਰੋਕਤ ਦਾ ਮਤਲਬ ਹੈ ਕਿ ਜਦੋਂ ਨਾਦਰ ਸ਼ਾਹ ਵੱਲੋਂ ਦਿੱਲੀ ਉੱਤੇ ਕੀਤੇ ਹਮਲੇ ਦੀ ਵਜ੍ਹਾ ਕਰਕੇ ਮੁਗਲ ਹਕੂਮਤ ਦੀ ਦੇਸ਼ ਦੇ ਰਾਜ ਪ੍ਰਬੰਧ ਉੱਤੇ ਪਕੜ ਢਿੱਲੀ ਹੋਈ ਤਾਂ ਸਿੱਖਾਂ ਨੂੰ ਵੀ ਹਕੂਮਤ ਉੱਤੇ ਹਾਵੀ ਹੋਣ ਅਤੇ ਸ਼ਕਤੀ ਦਿਖਾਉਣ ਦਾ ਮੌਕਾ ਹੱਥ ਲੱਗ ਗਿਆ। ਛਾਪਾਮਾਰ ਲੜਾਈ ਦਾ ਸਿੱਖਾਂ ਦਾ ਪੁਰਾਣਾ ਤਰੀਕਾ ਸਹੀ ਰਿਹਾ। ਨਾਦਰ ਸ਼ਾਹ ਦਾ ਲੁੱਟ ਦਾ ਮਾਲ ਰਸਤੇ ਵਿੱਚ ਹੀ ਸਿੱਖਾਂ ਨੇ ਲੁੱਟ ਲਿਆ। ਨਾਦਰ ਸ਼ਾਹ ਬਹੁਤ ਹੈਰਾਨ-ਪ੍ਰੇਸ਼ਾਨ ਹੋਇਆ ਕਿ ਇਹ ਚੋਰਾਂ ਨੂੰ ਮੋਰ ਕਿੱਥੋਂ ਪੈ ਗਏ। ਸਿੱਖ ਕੌਮ ਦੀ ਇਸ ਦਲੇਰੀ ਨੇ ਨਾਦਰ ਸ਼ਾਹ ਨੂੰ ਸੋਚਣ ਲਈ ਮੰਜਬੂਰ ਕਰ ਦਿੱਤਾ। ਪਰ ਲਾਹੌਰ ਦਾ ਗਵਰਨਰ ਸਿੱਖ ਸ਼ਕਤੀ ਨੂੰ ਸਮਝਣ ਵਿੱਚ ਨਾਕਾਮ ਰਿਹਾ। ਨਾਦਰ ਸ਼ਾਹ ਦੀ ਭਵਿੱਖਬਾਣੀ ਜੋ ਉਸਨੇ ਸਿੱਖਾਂ ਬਾਰੇ ਕੀਤੀ ਸੀ ਸਬੰਧੀ ਲੇਖਕ ਲਿਖਦਾ ਹੈ:

Nadir is said to have questioned Zakria Khan about the brigands who had been audacious enough to attack his troops . The governor replied , They are faqirs who visit their Gurus tank twice a year and after having bathed in it disappear . Where do they live ? enquired the Shah . Their homes are their saddles replied Zakria Khan . Nadir Shah is said to have prophesied , take care , the day is not distant when these rebels will take possession of your country .

ਉਪਰੋਕਤ ਦਾ ਮਤਲਬ ਹੈ , ਨਾਦਰ ਸ਼ਾਹ ਨੇ ਨਵਾਬ ਜ਼ਕਰੀਆ ਖਾਨ ਤੋਂ ਪੁੱਛਿਆ ਕਿ ਇਹ ਲੁਟੇਰੇ ਕੌਣ ਹਨ, ਜਿਨ੍ਹਾਂ ਨੇ ਮੇਰਾ ਮਾਲ ਅਸਬਾਬ ਲੁੱਟਣ ਦਾ ਹੀਆ ਕੀਤਾ ਹੈ ? ਨਵਾਬ ਨੇ ਜਵਾਬ ਦਿੱਤਾ ਕਿ ਇਹ ਫਕੀਰ ਲੋਕ ਹਨ। ਆਪਣੇ ਗੁਰੂ ਦੇ ਬਣਾਏ ਸਰੋਵਰ ਵਿੱਚ ਇੱਕ ਸਾਲ ਵਿੱਚ ਦੋ ਵਾਰ ਇਸਨਾਨ ਕਰਨ ਆਉਂਦੇ ਹਨ ਅਤੇ ਪਤਾ ਨਹੀ ਲਗਦਾ ਕਿ ਇਸਨਾਨ ਕਰਨ ਤੋਂ ਬਾਅਦ ਕਿੱਥੇ ਗੁਆਚ ਜਾਂਦੇ ਹਨ। ਸ਼ਾਹ ਨੇ ਫਿਰ ਪੁੱਛਿਆ ਕਿ ਇਹ ਰਹਿੰਦੇ ਕਿੱਥੇ ਹਨ ? ਤਾਂ ਨਵਾਬ ਬੋਲਿਆ "ਇਨ੍ਹਾਂ ਦਾ ਖਾਣਾ-ਪੀਣਾ, ਸੌਣਾ ਜਾਗਣਾ ਘੋੜਿਆਂ ਦੀਆਂ ਕਾਠੀਆਂ ਉੱਤੇ ਹੈ, ਕੋਈ ਘਰ ਨਹੀ ਹੈ। ਸ਼ਾਹ ਬੋਲਿਆ ਕਿ ਉਹ ਦਿਨ ਦੂਰ ਨਹੀ ਜਦੋਂ ਇਹ ਲੋਕ ਤੁਹਾਡਾ ਰਾਜ ਭਾਗ ਖੋਹ ਕੇ ਦਿੱਲੀ ਦੇ ਤਖ਼ਤ ਉੱਤੇ ਬੈਠਣਗੇ।"

ਅਜਿਹੀ ਹੀ ਸਿੱਖ ਬਹਾਦਰੀ ਦੀ ਮਿਸਾਲ ਦਿੰਦਾ ਹੋਇਆ ਲੇਖਕ ਜ਼ਿਕਰ ਕਰਦਾ ਹੈ:

This inevitably led to more reprisals to which the Sikhs responded with even greater audacity . One such act was Kapur Singhs plan to hold Zakria Khan hostage after a

lightening raid on his stronghold of Lahore . With a force of 2000 strong dressed in green , their hair hanging loosely behind in Muslim style and a green Muslim banner in the lead, he ( Kapur Singh ) entered the city and went to the Shahi Mosque where according to intelligence received , the Mughal Governor was expected to attend the afternoon prayer . Luckily for Zakria he missed that visit to mosque and the Sikhs had to leave disappointed but not before making their identity known with the resonant Sikh greeting , Sat Siri Akal .

ਸਿੱਖਾਂ ਤੋਂ ਮੌਤ ਡਰਦੀ ਹੈ ਪਰ ਸਿੱਖ ਮੌਤ ਤੋਂ ਨਹੀ ਡਰਦੇ। ਅਜਿਹੀ ਹੀ ਇੱਕ ਉਦਾਹਰਨ ਹੈ ਕਿ ਨਵਾਬ ਕਪੂਰ ਸਿੰਘ ਆਪਣੇ 2000 ਘੋੜ ਸਵਾਰ ਲੈ ਕੇ ਜ਼ਕਰੀਆ ਖਾਨ ਨੂੰ ਬੰਦੀ ਬਣਾਉਣ ਲਈ ਨਿਕਲਿਆ। ਖ਼ਬਰ ਮਿਲੀ ਕਿ ਨਵਾਬ ਦੁਪਹਿਰ ਦੀ ਨਮਾਜ਼ ਅਦਾ ਕਰਨ ਲਾਹੌਰ ਦੀ ਸ਼ਾਹੀ ਮਸਜਿਦ ਵਿੱਚ ਜਾਵੇਗਾ। ਨਵਾਬ ਕਪੂਰ ਸਿੰਘ ਅਤੇ ਉਸਦੇ ਸਾਥੀਆਂ ਨੇ ਹਰੇ ਰੰਗ ਦੇ ਕੱਪੜੇ ਪਹਿਨੇ, ਮੁਸਲਿਮ ਭੇਸ ਵਿੱਚ ਆਪਣੇ ਕੇਸ ਖੋਲ੍ਹ ਕੇ ਪਿੱਠ ਵੱਲ ਸੁੱਟ ਲਏ ਅਤੇ ਹੈਦਰੀ ਝੰਡਾ ਲਹਿਰਾਉਂਦੇ ਹੋਏ ਸ਼ਾਹੀ ਮਸਜਿਦ ਵਿੱਚ ਪਹੁੰਚ ਗਏ। ਖ਼ੁਸ਼ਕਿਸਮਤੀ ਨੂੰ ਨਵਾਬ ਕਿਸੇ ਕਾਰਣ ਵੱਸ ਨਮਾਜ਼ ਵਿੱਚ ਸ਼ਾਮਿਲ ਨਹੀਂ ਹੋ ਸਕਿਆ ਨਹੀਂ ਤਾਂ ਖ਼ਾਲਸੇ ਨੇ ਉਹਨੂੰ ਕਿਰਪਾਨ ਭੇਟ ਕਰ ਦੇਣਾ ਸੀ। ਫਿਰ ਵੀ ਖ਼ਾਲਸੇ ਨੇ ਨਿੱਡਰ ਹੋ ਕੇ ਓਥੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਏ ਤਾਂ ਕਿ ਲਾਹੌਰ ਦਰਬਾਰ ਨੂੰ ਪਤਾ ਲੱਗ ਜਾਵੇ ਕਿ ਖ਼ਾਲਸਾ ਲਾਹੌਰ ਆਇਆ ਸੀ।

ਲੇਖਕ ਨੇ ਮੱਸਾ ਰੰਘੜ ਦਾ ਸਿਰ ਵੱਢਣ ਦੀ ਘਟਨਾ ਦੇ ਬਾਰੇ ਲਿਖਿਆ ਹੈ:

Nadir shah s warning made Zakria add insult to injury against the outlawed and scattered Sikhs . He encouraged Massa Ranghar , landlord of territories around Amritsar , to take over the Darbar Sahib , The Golden Temple , for his own use . Ranghar opened govt offices in some of the buildings , billeted his men and horses in others , and used the Harmandir for performances by his nautch - girls . As he reclined on a couch one evening enjoying revelries , two Sikhs , Mehtab Singh and Sukha Singh walked in and while one kept watch the other beheaded Ranghar .

ਨਾਦਰ ਸ਼ਾਹ ਦੀ ਚਿਤਾਵਨੀ ਨੂੰ ਜ਼ਕਰੀਆ ਖਾਨ ਨੇ ਆਪਣੀ ਤੌਹੀਨ ਸਮਝਿਆ ਅਤੇ ਇਸਦਾ ਕਾਰਨ ਉਹਨੂੰ ਇਹੀ ਸਮਝ ਲੱਗਿਆ ਕਿ ਸਿੱਖ ਉਸ ਉੱਤੇ ਹਾਵੀ ਹੋ ਰਹੇ ਹਨ। ਉਸਨੇ ਮੱਸੇ ਰੰਘੜ ਨੂੰ ਹੁਕਮ ਕੀਤਾ ਕਿ ਉਹ ਅੰਮ੍ਰਿਤਸਰ ਸ਼ਹਿਰ ਉੱਤੇ ਕਬਜਾ ਕਰੇ ਅਤੇ ਕਿਸੇ ਸਿੱਖ ਨੂੰ ਪਵਿੱਤਰ ਸਥਾਨ ਵਿੱਚ ਦਾਖਲ ਨਾ ਹੋਣ ਦੇਵੇ। ਗਵਰਨਰ ਦੀ ਹਲਾਸ਼ੇਰੀ ਨਾਲ ਦਰਬਾਰ ਸਾਹਿਬ ਪ੍ਰਕਰਮਾ ਵਿੱਚ ਕੁੱਝ ਦਫ਼ਤਰ ਬਣਾ ਲਏ ਗਏ। ਉੱਥੇ ਘੋੜਿਆਂ ਦਾ ਤਬੇਲਾ ਬਣਾ ਦਿੱਤਾ ਅਤੇ ਦਰਬਾਰ ਸਾਹਿਬ ਵਿੱਚ ਵੇਸਵਾ ਦਾ ਨਾਚ ਸ਼ੁਰੂ ਕਰ ਦਿੱਤਾ ਗਿਆ।



ਇੱਕ ਦਿਨ ਮੱਸਾ ਪਲੰਘ ਉੱਤੇ ਬੈਠਕੇ ਨਾਚੀ ਦੇ ਠੁਮਕਿਆਂ ਦਾ ਆਨੰਦ ਲੈ ਰਿਹਾ ਸੀ ਕਿ ਮਤਾਬ ਸਿੰਘ ਅਤੇ ਸੁੱਖਾ ਸਿੰਘ ਉੱਥੇ ਪਹੁੰਚ ਗਏ। ਇੱਕ ਸਿੰਘ ਨੇ ਬਾਹਰ ਦੀ ਨਿਗਰਾਨੀ ਕੀਤੀ ਅਤੇ ਦੂਜੇ ਨੇ ਤੇਗ਼ ਦੇ ਨਾਲ ਮੱਸੇ ਪਾਪੀ ਦਾ ਸਿਰ ਲਾਹ ਦਿੱਤਾ। ਸਿੰਘ ਉੱਥੋਂ ਸਾਫ਼ ਬਚ ਕੇ ਬੁੱਢਾ ਜੌਹੜ ਜਾ ਪੁੱਜੇ।

# The Encyclopedia of Sikhsm
## - Editor Harbans Singh

ਸਰਦਾਰ ਹਰਬੰਸ ਸਿੰਘ ਦਾ ਸੰਪਾਦਿਤ ਕੀਤਾ 'ਦਾ ਐਨਸਾਈਕਲੋਪੀਡੀਆ ਆਫ਼ ਸਿੱਖਇਜ਼ਮ' ਅੰਗਰੇਜ਼ੀ ਭਾਸ਼ਾ ਵਿੱਚ ਚਾਰ ਜ਼ਿਲਦਾਂ ਵਿਚ ਹੈ। ਮੱਸਾ ਰੰਘੜ ਦੇ ਕਤਲ ਦਾ ਵੇਰਵਾ "Matab Singh or Mehtab Singh" ਦੇ ਸਿਰਲੇਖ ਅਧੀਨ ਇਸ ਪੁਸਤਕ ਦੇ ਤੀਜੇ ਭਾਗ ਵਿਚ ਪੰਨਾ 65 ਉੱਪਰ ਦਰਜ ਹੈ। ਇਸ ਸਬੰਧ ਵਿਚ ਲਿਖਿਆ ਹੈ:

," MATAB SINGH or Mehtab Singh ( d.1745) , éighteenth-- century Sikh warrior and martyr, was born the son of Hara Singh, a Jatt Sikh of Bhangu clan of the village of Mirankot , 8 km north of Amritsar. He grew up amidst the most ruthless persecution Sikhs suffered under the later Mughals, and like many another spirited youth joined one of the several small guerilla bands into which they had organized themselves after the capture and execution ,in 1716 , of Banda Singh Bahadur. Nadir Shah 's invasion, while it violently shook the already crumbling edifice of the Mughal empire, so embold- ened the Sikhs that they attacked and robbed even the in- vader's rear on his way back. Zakarya Khan the governor of Panjab from 1726 to 1745 , further intensified his campaign against the Sikhs, forcing them to seek safety in hills and deserts beyond the Central Panjab. Matab Singh entrusting his family to the care of a village elder, Natha ,a Khahira Jatt , went , according to his grandson Rattan Singh Bhangu,the author of " Prachin Panth Parkash " , to Jaipur in Rajsthan, where he took up employment under the local ruler. It was at Jaipur that he learnt how Massa Khan Ranghar, the new kotwal of Amritsar, had occupied the holy Harimandir and converted it into a pleasure-house.

ਅਰਥਾਤ ਅਠਾਰ੍ਹਵੀਂ ਸਦੀ ਦੇ ਸਿੱਖ ਸੂਰਬੀਰ ਅਤੇ ਸ਼ਹੀਦ ਮਤਾਬ ਸਿੰਘ ਦਾ ਜਨਮ ਅੰਮ੍ਰਿਤਸਰ ਤੋਂ ਉਤਰ ਵੱਲ 8 ਕਿਲੋਮੀਟਰ ਦੀ ਵਿੱਥ ਤੇ ਪਿੰਡ ਮੀਰਾਂ ਕੋਟ ਵਿਚ ਭੰਗੂ ਗੋਤ ਦੇ ਜੱਟ ਸਿੱਖ ਭਾਈ ਹਰਾ ਸਿੰਘ ਦੇ ਘਰ ਹੋਇਆ। ਮੁਗ਼ਲਾਂ ਵੱਲੋਂ ਚਲਾਏ ਚਲਾਏ ਘੋਰ ਦਮਨ ਚੱਕਰ ਦੌਰਾਨ ਹੀ ਇਸ ਯੋਧੇ ਦਾ ਬਚਪਨ ਬੀਤਿਆ ਤੇ ਭਰ ਜਵਾਨ ਹੋਇਆ । ਸਿੱਖੀ ਵਿਚ ਪਰਪੱਕ ਹੋਏ ਆਂਢ ਗੁਆਂਢ ਵਿਚ ਰਹਿੰਦੇ ਹਾਣ-



ਿਆਂ ਦੇ ਬਣੇ ਹੋਏ ਨਿੱਕੇ ਨਿੱਕੇ ਗੁਰੀਲਾ ਯੁੱਧ ਕਰਨ ਵਾਲੇ ਜਥਿਆਂ ਵਿਚੋਂ ਇਕ ਜਥੇ ਵਿਚ ਸ਼ਾਮਲ ਹੋ ਗਿਆ । ਇਹ ਬੰਦਾ ਸਿੰਘ ਬਹਾਦਰ ਦੇ 1716 ਈ ਵਿਚ ਫੜੇ ਜਾਣ ਅਤੇ ਸ਼ਹੀਦ ਹੋਣ ਤੋਂ ਬਾਅਦ ਦਾ ਜ਼ਿਕਰ ਹੈ । ਨਾਦਰ ਸ਼ਾਹ ਦੇ ਦਿੱਲੀ ਤੇ ਕੀਤੇ ਜ਼ਬਰਦਸਤ ਹਮਲੇ ਨਾਲ ਮੱਚੀ ਅੰਨ੍ਹੀ ਲੁੱਟ ਅਤੇ ਕਤਲੋਗਾਰਤ ਨੇ ਮੁਗਲ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਹੋਣ ਨਾਲ ਸਿੱਖਾਂ ਦਾ ਹੌਸਲਾ ਇੰਨਾ ਵਧ ਗਿਆ ਕਿ ਨਾਦਰ ਸ਼ਾਹ ਦੀ ਦੇਸ਼ ਵਾਪਸੀ ਸਮੇਂ ਸਿੱਖਾਂ ਨੇ ਉਸਦੀ ਸੈਨਾ ਦੇ ਪਿਛਲੇ ਭਾਗ ਤੇ ਹਮਲਾ ਕਰਕੇ ਸਾਰਾ ਮਾਲ ਅਸਬਾਬ ਲੁੱਟ ਲਿਆ । ਜ਼ਕਰੀਆ ਖਾਨ ਜੋ 1726 ਤੋਂ 1745 ਤਕ ਪੰਜਾਬ ਦਾ ਗਵਰਨਰ ਰਿਹਾ, ਦੀ ਸਿੱਖਾਂ ਵਿਰੁੱਧ ਛੇੜੀ ਸਖ਼ਤ ਮੁਹਿੰਮ ਨੇ ਸਿੱਖਾਂ ਨੂੰ ਮਾਝਾ ( ਕੇਂਦਰੀ ਪੰਜਾਬ) ਛੱਡ ਕੇ ਜੰਗਲਾਂ ਬੀਆਬਾਨਾਂ ਵਿਚ ਰਹਿਣ ਲਈ ਮਜਬੂਰ ਕਰ ਦਿੱਤਾ । ਮਤਾਬ ਸਿੰਘ ਆਪਣੇ ਪਿੰਡ ਦੇ ਇਕ ਸਿਆਣੇ ਬਜ਼ੁਰਗ ਮੁਸਲਮਾਨ ਜੱਟ ਨੱਥੇ ਖਹਿਰੇ ਨੂੰ ਆਪਣੇ ਪਰਵਾਰ ਦੀ ਰਾਖੀ ਦੀ ਜ਼ਿੰਮੇਵਾਰੀ ਸੌਂਪ , ਉਸ ਦੇ ਪੋਤੇ ਅਤੇ " ਪ੍ਰਾਚੀਨ ਪੰਥ ਪ੍ਰਕਾਸ਼ " ਦੇ ਲੇਖਕ ਰਤਨ ਸਿੰਘ ਭੰਗੂ ਅਨੁਸਾਰ, ਆਪ ਰਾਜਪੂਤਾਨੇ ਦੇ ਸ਼ਹਿਰ ਜੈਪੁਰ ਵਿਚ ਇਲਾਕੇ ਦੇ ਹਾਕਮ ਕੋਲ ਨੌਕਰ ਹੋ ਗਿਆ ਇੱਥੇ ਰਹਿੰਦਿਆਂ ਹੀ ਉਸਨੂੰ ਖ਼ਬਰ ਮਿਲੀ ਕਿ ਅੰਮ੍ਰਿਤਸਰ ਦੇ ਨਵੇਂ ਕੋਤਵਾਲ ਮੱਸੇ ਰੰਘੜ ਨੇ ਹਰਮੰਦਰ ਸਾਹਿਬ ਤੇ ਕਾਬਜ਼ ਹੋ ਇਸ ਪਵਿੱਤਰ ਸਥਾਨ ਨੂੰ ਮਨੋਰੰਜਨ ਦਾ ਅੱਡਾ ਬਣਾ ਰੱਖਿਆ ਹੈ ।

ਪ੍ਰਸੰਗ ਵਿਚ ਅੱਗੇ ਲਿਖਿਆ ਹੈ:

Resolved to avenge the sacrilege, Matab Singh left forthwith for Amritsar, accompanied by another bold warrior, Sukha Singh of Mari Kambo. They disguised themselves as tax-col- lectors carrying on their backs bags seemingly filled with money. " It was scorching noon of the month of Bhadon " narrates Rattan Singh Bhangu . " A strong wind raised a lot of dust , giving the two an excuse to cover their faces. Massa( inside the sacred sanctuary) was enjoying music ap- propriate to the rainy season. The guards were either resting or under shelters or listening to the songs of dancing girls. The two ( Matab Singh and Sukha Singh) got their God- given chance. They hid their horses and spears outside the main entrance, one at either side, concealed their swords under their armpits, and advanced as if some soldiers were come with their collection of tax. Walking smartly, they reached where the " mrdang " ( Indian double- sided drum ) was being played. One of them immediately drew his sword and severed Massa's head like a gourd is plucked off the plant , while the other removed the ornaments from the body .There arose an instant tumult, but the two rode away on

their horses and vanished into the forest " .This happened on 11 August 1740 .

ਉਪਰੋਕਤ ਦਾ ਭਾਵ ਅਰਥ ਹੈ ਕਿ ਇਸ ਬੇਹੁਰਮਤੀ ਦਾ ਮੱਸੇ ਨਾਲ ਹਿਸਾਬ ਚੁਕਤਾ ਕਰਨ ਲਈ ਆਪਣੇ ਵਰਗੇ ਇਕ ਹੋਰ ਨਿਧੜਕ ਯੋਧੇ ਸੁੱਖਾ ਸਿੰਘ ਜੋ ਮਾੜੀ ਕੰਬੋ ਕੀ ਦਾ ਰਹਿਣ ਵਾਲਾ ਸੀ ਨੂੰ ਅੰਮ੍ਰਿਤਸਰ ਜਾਣ ਲਈ ਨਾਲ ਤਿਆਰ ਕਰ ਲਿਆ। ਉਨ੍ਹਾਂ ਨੇ ਮਾਮਲਾ ਤਾਰਨ ਵਾਲਿਆਂ ਦਾ ਭੇਖ ਬਣਾ, ਠੀਕਰੀਆਂ ਨਾਲ ਭਰੀਆਂ ਬੋਰੀਆਂ ਮੋਢਿਆਂ ਤੇ ਲੱਦ ਲਈਆਂ ਤਾਂ ਜੋ ਵੇਖਣ ਵਾਲਿਆਂ ਨੂੰ ਮੋਹਰਾਂ ਦੀਆਂ ਭਰੀਆਂ ਥੈਲੀਆਂ ਦਾ ਭੁਲੇਖਾ ਪਵੇ। ਰਤਨ ਸਿੰਘ ਭੰਗੂ ਲਿਖਦਾ ਹੈ ਕਿ ਭਾਦੋਂ ਮਹੀਨੇ ਦੀ ਪਿੰਡੇ ਚੋਂ ਚੰਗਿਆੜੇ ਕੱਢਣ ਵਾਲੀ ਧੁੱਪ ਸੀ। ਪੂਰੇ ਜ਼ੋਰ ਦੀ ਹਨੇਰੀ ਵਗਣ ਕਾਰਨ ਆਲੇ ਦੁਆਲੇ ਹੋਏ ਗਰਦ-ਗੁਬਾਰ ਨੇ ਸਿੰਘਾਂ ਲਈ ਚਿਹਰੇ ਢਕਣ ਦਾ ਵਧੀਆ ਬਹਾਨਾ ਬਣਾ ਦਿੱਤਾ। ਦਰਬਾਰ ਸਾਹਿਬ ਦੇ ਪਵਿੱਤਰ ਸਥਾਨ ਵਿਚ ਵੱਜ ਰਹੇ ਸੰਗੀਤ ਵਿਚ ਮੱਸਾ ਪੂਰਾ ਮਸਤ ਸੀ। ਬਾਹਰ ਜਿਹੜੀ ਗਾਰਦ ਤਾਇਨਾਤ ਸੀ ਉਨ੍ਹਾਂ ਵਿਚੋਂ ਕੁੱਝ ਸੈਨਿਕ ਤਾਂ ਰੁੱਖਾਂ ਦੀ ਛਾਂ ਵਿਚ ਸੁਸਤਾ ਰਹੇ ਸਨ ਅਤੇ ਬਾਕੀ ਦੇ ਸਭ ਪਾਸਿਉਂ ਬੇਖ਼ਬਰ ਵੇਸਵਾ ਦੇ ਨਾਚ ਗਾਣੇ ਦਾ ਆਨੰਦ ਮਾਣ ਰਹੇ ਸਨ। ਸਿੰਘਾਂ ਲਈ ਇਹ ਸਬੱਬ ਅਜਿਹਾ ਬਣਿਆ ਕਿ ਉਨ੍ਹਾਂ ਨੇ ਆਪਣੇ ਨੇਜੇ ਅਤੇ ਘੋੜੇ ਬਿਨਾਂ ਕਿਸੇ ਨੂੰ ਬਿੜਕ ਲੱਗਣ ਦੇ ਮੁੱਖ ਦਰਵਾਜ਼ੇ ਤੋਂ ਬਾਹਰ ਹੀ ਇਕ ਪਾਸੇ ਓਹਲੇ ਕਰ ਦਿੱਤੇ। ਕਿਰਪਾਨਾਂ ਆਪਣੇ ਚੋਲ਼ਿਆਂ ਵਿਚ ਲੁਕੋ ਕੇ ਇਸ ਤਰ੍ਹਾਂ ਮੜਕ ਨਾਲ ਤੁਰਦੇ ਅੰਦਰ ਜਾ ਵੜੇ ਜਿਵੇਂ ਸੈਨਿਕ ਜ਼ਮੀਨ ਦਾ ਮਾਮਲਾ ਤਾਰਨ ਆਏ ਹੋਣ। ਬੜੀ ਮੜਕਣੀ ਤੋਰ ਤੁਰਦੇ ਹੋਏ ਉਹ ਉਸ ਥਾਂ ਪਹੁੰਚ ਗਏ ਜਿੱਥੇ ਮਿਰਦੰਗ ਵੱਜ ਰਿਹਾ ਸੀ। ਸਿੰਘਾਂ ਵਿਚੋਂ ਇਕ ਨੇ ਬੜੀ ਫੁਰਤੀ ਨਾਲ ਕਿਰਪਾਨ ਮਿਆਨੋਂ ਖਿੱਚ ਕੇ ਮੱਸੇ ਰੰਘੜ ਦਾ ਸਿਰ ਇਉਂ ਡੂੰਗ ਦਿੱਤਾ ਜਿਵੇਂ ਵੇਲ ਨਾਲੋਂ ਕੱਦੂ ਡੂੰਗੀਦਾ ਹੈ। ਦੂਜੇ ਨੇ ਉਸ ਦੇ ਪਹਿਨੇ ਸਾਰੇ ਗਹਿਣੇ ਝਪਟ ਲਏ। ਉੱਥੇ ਇਕ ਦਮ ਕੁਹਰਾਮ ਮੱਚ ਗਿਆ, ਪਰ ਸਿੰਘ ਦੋਵੇਂ ਘੋੜਿਆਂ ਤੇ ਚੜ੍ਹ ਕੇ ਔਹ ਗਏ ਔਹ ਗਏ, ਜੰਗਲ ਵਿਚ ਕਿਧਰੇ ਅਲੋਪ ਹੋ ਗਏ। ਇਹ ਘਟਨਾ 11 ਅਗਸਤ 1740 ਈ: ਦੀ ਹੈ।

Matab Singh 's ancestral village, Miran Kot, was raided by a strong military contigent under Fauzdar Nurdin. Natha,the village elder,and his son,nephew and two servants were killed while attempting to escape with their ward, Rai Singh,the young son of Matab Singh. Rai Singh was also grievously wounded and was left for dead. But of Matab Singh there was no trace, until five years later,on receiving the news of arrest of Bhai Taru Singh,he surrendered himself voluntarily to die by his side. Harshest torments were reserved for both. Bhai Taru Singh had his scalp scrapped with lancets and Matab Singh was broken on the wheel in the Nakhas square in Lahore.

ਫ਼ੌਜਦਾਰ ਨੂਰਦੀਨ ਦੀ ਕਮਾਨ ਹੇਠ ਫ਼ੌਜੀ ਦਸਤੇ ਨੇ ਮਤਾਬ ਸਿੰਘ ਨੂੰ ਫੜਨ



ਵਾਸਤੇ ਉਸ ਦੇ ਜੱਦੀ ਪਿੰਡ ਮੀਰਾਂਕੋਟ ਤੇ ਹਮਲਾ ਕਰ ਦਿੱਤਾ। ਨੱਥਾ ਖਹਿਰਾ, ਉਸ ਦਾ ਪੁੱਤਰ, ਭਤੀਜਾ ਅਤੇ ਉਸ ਦੇ ਦੋ ਸੇਵਕ ਮਤਾਬ ਸਿੰਘ ਦੇ ਪੁੱਤਰ ਰਾਇ ਸਿੰਘ ਜੋ ਅਜੇ ਛੋਟਾ ਬੱਚਾ ਹੀ ਸੀ ਨੂੰ ਫ਼ੌਜ ਦੇ ਹਮਲੇ ਤੋਂ ਬਚਾ ਕੇ ਲੈ ਜਾਣ ਦੀ ਕੋਸ਼ਿਸ਼ ਵਿਚ ਫ਼ੌਜ ਹੱਥੋਂ ਮਾਰੇ ਗਏ। ਰਾਇ ਸਿੰਘ ਨੂੰ ਇਸ ਹਮਲੇ ਵਿਚ ਬੁਰੀ ਤਰ੍ਹਾਂ ਜ਼ਖਮੀ ਹੋਏ ਨੂੰ ਮਰਿਆ ਸਮਝ ਕੇ ਛੱਡ ਗਏ ਪਰ ਮਤਾਬ ਸਿੰਘ ਫ਼ੌਜ ਦੇ ਹੱਥ ਨਾ ਆਇਆ। ਪੰਜਾਂ ਸਾਲਾਂ ਬਾਅਦ ਜਦੋਂ ਮਤਾਬ ਸਿੰਘ ਨੇ ਭਾਈ ਤਾਰੂ ਸਿੰਘ ਨੂੰ ਲਾਹੌਰ ਦਰਬਾਰ ਵੱਲੋਂ ਗ੍ਰਿਫ਼ਤਾਰ ਕਰਨ ਦੀ ਖ਼ਬਰ ਸੁਣੀ ਤਾਂ ਉਹ ਭਾਈ ਸਾਹਿਬ ਨਾਲ ਸ਼ਹੀਦੀ ਪਾਉਣ ਲਈ ਆਪਣੇ ਆਪ ਲਾਹੌਰ ਦਰਬਾਰ ਵਿਚ ਜਾ ਪੇਸ਼ ਹੋਇਆ ਦੋਵਾਂ ਸਿੰਘਾਂ ਵਾਸਤੇ ਬੜੀਆਂ ਸਖ਼ਤ ਸਜਾਵਾਂ ਦਾ ਐਲਾਨ ਹੋਇਆ। ਨਖ਼ਾਸ ਚੌਕ ਵਿਚ ਭਾਈ ਤਾਰੂ ਸਿੰਘ ਦੀ ਤਾਂ ਖੋਪੜੀ ਲਾਹ ਕੇ ਸ਼ਹੀਦ ਕੀਤਾ ਗਿਆ ਅਤੇ ਮਤਾਬ ਸਿੰਘ ਨੂੰ ਚਰਖੜੀਆਂ ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ।

# A HISTORY OF THE SIKH PEOPLE (1469 -1988)

## Dr. Gopal Singh

ਅੰਗਰੇਜ਼ੀ ਵਿਚ ਡਾਕਟਰ ਗੋਪਾਲ ਸਿੰਘ ਦੀ ਲਿਖੀ ਪੁਸਤਕ, 'A HISTORY OF THE SIKH PEOPLE' (1469 -1988) ਵਿਚ ਲੇਖਕ ਨੇ ਮੱਸਾ ਰੰਘੜ ਦੇ ਕਤਲ ਪਿੱਛੇ ਛੁਪੇ ਹੋਏ ਕਾਰਨਾਂ ਬਾਰੇ ਜਾਣਕਾਰੀ ਦਿੰਦਿਆਂ ਲਿਖਿਆ ਹੈ:

" In the confusion caused by the invasion of Nadir Shah , the Sikhs built a mud--fortress at Dalewal to the north-west of Amritsar on the banks of Raavi , in the midst of thick forests , for refuge and retreat at the time of need .When Nadir's forces, carrying enormous booty passed through these areas on their way back home, marching slowly due to the heat of May , the Sikhs pounced upon them, time and again, and divested them of a sizable amount of their treasures. They also rescued many women and artisans whom the invaders were taking alongwith them.

ਅਰਥਾਤ - ਨਾਦਰ ਸ਼ਾਹ ਦੇ ਭਿਆਨਕ ਹਮਲੇ ਤੋਂ ਦੇਸ਼ ਵਿਚ ਮੱਚੀ ਖਲਬਲੀ ਅਤੇ ਬੇਯਕੀਨੀ ਦਾ ਫ਼ਾਇਦਾ ਉਠਾਉਂਦਿਆਂ ਸਿੱਖਾਂ ਨੇ ਅੰਮ੍ਰਿਤਸਰ ਦੀ ਉੱਤਰ ਪੱਛਮੀ ਗੁੱਠ ਵਿਚ ਰਾਵੀ ਦਰਿਆ ਦੇ ਕੰਢੇ ਵਸੇ ਪਿੰਡ ਡਾਲੇਵਾਲ ਨਾਲ ਲਗਦੇ ਸੰਘਣੇ ਜੰਗਲ ਵਿਚ ਵੇਲੇ ਕੁਵੇਲ਼ੇ ਭੀੜ ਪੈਣ ਤੇ ਲੁਕਣ ਲਈ ਕੱਚੀ ਗੜ੍ਹੀ ਉਸਾਰ ਲਈ। ਮਈ ਮਹੀਨੇ ਦੀ ਤਿੱਖੀ ਧੁੱਪ ਸਦਕਾ ਗਰਮੀ ਬਹੁਤ ਸੀ। ਹਿੰਦੁਸਤਾਨ ਵਿਚੋਂ ਬੇਸ਼ੁਮਾਰ ਧਨ ਦੌਲਤ ਲੁੱਟ ਕੇ ਗਰਮੀ ਦੀ ਭੰਨੀ ਨਾਦਰ ਸ਼ਾਹ ਦੀ ਫ਼ੌਜ ਇਸ ਇਲਾਕੇ ਵਿਚੋਂ ਹੌਲੀ ਹੌਲੀ ਲੰਘ ਰਹੀ ਸੀ ਤਾਂ ਸਿੰਘਾਂ ਨੇ ਅਚਾਨਕ ਹੀ ਤਾਬੜ-ਤੋੜ ਹਮਲਾ ਕਰਕੇ ਸ਼ਾਹੀ ਖਜ਼ਾਨੇ ਦਾ ਕਾਫ਼ੀ ਹਿੱਸਾ ਖੋਹ ਲਿਆ। ਦੂਜੇ ਹਮਲੇ ਵਿਚ ਨਾਦਰ ਸ਼ਾਹ ਵੱਲੋਂ ਕਾਫੀ ਤਾਦਾਦ ਵਿੱਚ ਬੰਦੀ ਬਣਾਏ ਕਾਰੀਗਰਾਂ ਅਤੇ ਔਰਤਾਂ ਨੂੰ ਵੀ ਆਜ਼ਾਦ ਕਰਾ ਲਿਆ।

ਇਸ ਤੋਂ ਅੱਗੇ ਲੇਖਕ ਵੱਲੋਂ ਜ਼ਿਕਰ ਹੈ :

"A little later , the rear of the Nadir 's forces was attacked on the Chenab, during the days of heavy rainfall, The Sikhs pursued them right till the day they left the shores of India. Nadir was much perturbed to hear of all this and asked Zaqriya Khan, Governor of Lahore ( who was escorting him out of Panjab) where from had these " barbarians " descended,



who could dare challenge his might with such impunity., Replied Zaqriya Khan :--" They are a group of faqirs, founded by Nanak, a miraculous man , who come to visit their sacred tank at Amritsar twice a year and then disappear into nowhere." " Where do they live " ? demanded Nadir Shah, " On the saddles of their horses " , replied Zaqriya Khan. " Be warned, therefore " said Nadir perceptively, " For, they seem to smack of sovereignty. They might occupy your lands before long " Zaqriya was much incensed at this rebuke and took redoubled measures to suppress the rising force of the Sikhs as hard as he could.

ਅਰਥਾਤ - ਥੋੜ੍ਹੇ ਚਿਰ ਬਾਅਦ ਭਾਰੀ ਮੀਂਹ ਪੈਂਦੇ ਵਿਚ ਜਦੋਂ ਨਾਦਰ ਸ਼ਾਹ ਦੀ ਫ਼ੌਜ ਚਨਾਬ ਨੇੜੇ ਪਹੁੰਚੀ ਤਾਂ ਸਿੱਖਾਂ ਨੇ ਮੌਕਾ ਤਾੜ ਕੇ ਫਿਰ ਹਮਲਾ ਕਰ ਦਿੱਤਾ। ਮੁੱਕਦੀ ਗੱਲ ਜਿੰਨਾ ਚਿਰ ਨਾਦਰ ਸ਼ਾਹ ਹਿੰਦੁਸਤਾਨ 'ਚ ਰਿਹਾ, ਸਿੱਖਾਂ ਨੇ ਹਮਲੇ ਕਰ 2 ਉਸਦੇ ਖਜ਼ਾਨੇ ਦਾ ਕਾਫੀ ਭਾਰ ਹੌਲਾ ਕਰ ਦਿੱਤਾ। ਇਸ ਅਚਾਨਕ ਪਈ ਬਿੱਜ ਤੋਂ ਘਬਰਾਏ ਸ਼ਾਹ ਨੇ ਜ਼ਕਰੀਆ ਖ਼ਾਨ (ਜੋ ਪੰਜਾਬੋਂ ਬਾਹਰ ਵੀ ਸ਼ਾਹ ਦੇ ਨਾਲ-ਨਾਲ ਚਲ ਰਿਹਾ ਸੀ) ਨੂੰ ਸਿੱਖਾਂ ਬਾਰੇ ਪੁੱਛਿਆ, "ਇਹ ਉਜੱਡ ਲੋਕ ਕੌਣ ਹਨ, ਜਿਨ੍ਹਾਂ ਨੂੰ ਮੇਰੀ ਸ਼ਾਹੀ ਤਾਕਤ ਨੂੰ ਟਿੱਚ ਕਰਕੇ ਜਾਣਿਆ।" ਜ਼ਕਰੀਆ ਖ਼ਾਨ ਬੋਲਿਆ "ਇਹ ਫ਼ਕੀਰਾਂ ਦਾ ਟੋਲਾ ਨਾਨਕ ਮੁਰੀਦ ਹੈ, ਜੋ ਇਕ ਕਰਾਮਾਤੀ ਮਨੁੱਖ ਸੀ। ਇਹ ਸਾਲ ਵਿਚ ਦੋ ਵਾਰ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਵਿਚ ਡੁਬਕੀ ਲਾਉਣ ਆਉਂਦੇ ਹਨ ਅਤੇ ਫਿਰ ਪਤਾ ਨਹੀ ਕਿੱਧਰ ਛਿਤਮ (ਅਲੋਪ) ਹੋ ਜਾਂਦੇ ਹਨ।" ਸ਼ਾਹ ਨੇ ਦੂਸਰਾ ਸੁਆਲ ਦਾਗਿਆ, "ਇਹਨਾਂ ਦਾ ਘਰ-ਘਾਟ ਕਿੱਥੇ ਹੈ, ਰਹਿੰਦੇ ਕਿੱਥੇ ਹਨ?" ਜ਼ਕਰੀਏ ਨੇ ਦੱਸਿਆ, "ਘੋੜਿਆਂ ਦੀਆਂ ਕਾਠੀਆਂ ਹੀ ਇਹਨਾਂ ਦਾ ਰੈਣ ਬਸੇਰਾ ਹੈ।" ਨਾਦਰ ਸ਼ਾਹ ਨੇ ਜ਼ਕਰੀਏ ਨੂੰ ਝਿੜਕਦਿਆਂ ਕਿਹਾ, "ਇਹਨਾਂ ਵਿਚੋਂ ਪ੍ਰਭੁਸੱਤਾ ਦੀ ਗੰਧ ਆ ਰਹੀ ਹੈ, ਕਦੇ ਭੀ ਇਹ ਤੁਹਾਥੋਂ ਰਾਜ ਭਾਗ ਖੋਹ ਕੇ ਸੱਤਾ ਤੇ ਕਾਬਜ਼ ਹੋ ਸਕਦੇ ਹਨ। "

ਨਾਦਰ ਸ਼ਾਹ ਦੀ ਇਸ ਡਾਂਟ ਨੇ ਜ਼ਕਰੀਏ ਨੂੰ ਸਿੱਖਾਂ ਤੇ ਬਹੁਤ ਕ੍ਰੋਧ ਚੜ੍ਹਾ ਦਿੱਤਾ। ਨਤੀਜੇ ਵਜੋਂ ਉਸ ਨੇ ਸਿੱਖਾਂ ਦੀ ਦਿਨੋ ਦਿਨ ਵਧ ਰਹੀ ਤਾਕਤ ਨੂੰ ਦਬਾਉਣ ਲਈ ਜਿੰਨਾ ਉਹ ਟਿੱਲ ਲਾ ਸਕਦਾ ਸੀ ਲਾਇਆ।

ਲੇਖਕ ਅੱਗੇ ਲਿਖਦਾ ਹੈ :

Immidiate orders were issued to all headmen of the village communities not to allow refuge to the Sikhs on any pretext. Their hideouts were combed mercilessly time and again to hunt them out. Men, women and children were butchered in large numbers anywhere they were found, for no other reason but the fact of their being Sikhs.

A price was put on their heads . Anyone giving reliable information of their whereabouts was paid Rs.10 , but this

prize was increased five times if a Sikh was brought to the Qazi's court dead or alive. Anyone could plunder their homes. Anyone giving them shelter was punished with death. Anyone giving them food was forcibly converted to Islam. They were hunted like wild beasts, thousands who refused to be converted to Islam were put to death. Many Hindu and Muslim Chaudharies earned a name for themselves with the administration for their merciless slaughter of the innocent Sikhs. Notable among these were Karma of village Chhina, Rama Randhawa of Talwandi, Sahib Rai of Nowshera Dhala and Massa Ranghar of Mandiali. Some of them brought cart-loads of Sikh heads to the Governor of Lahore.

ਪਿੰਡਾਂ ਦੇ ਸਾਰੇ ਮੁਖੀਆਂ ਨੂੰ ਹੁਕਮ ਜਾਰੀ ਕੀਤੇ ਗਏ ਕਿ ਕੋਈ ਵੀ ਸਿੱਖਾਂ ਨੂੰ ਪਨਾਹ ਨਾ ਦੇਣੇ ਉਨ੍ਹਾਂ ਦੇ ਠਿਕਾਣਿਆਂ ਤੇ ਬੇਰਹਿਮੀ ਨਾਲ ਵਾਰ-ਵਾਰ ਛਾਪੇ ਮਾਰੇ ਜਾਂਦੇ ਸੀ ਤਾਂਕਿ ਵੱਧ ਤੋਂ ਵੱਧ ਸਿੱਖਾਂ ਨੂੰ ਮਾਰਿਆ ਜਾ ਸਕੇ। ਜਿੱਥੇ ਵੀ ਸਿੱਖ ਮਰਦ, ਔਰਤਾਂ ਜਾਂ ਬੱਚਿਆਂ ਨੂੰ ਲੱਭਿਆ ਗਿਆ, ਵੱਡੀ ਗਿਣਤੀ ਵਿਚ ਉਨ੍ਹਾਂ ਦਾ ਕਤਲੇਆਮ ਕੀਤਾ ਗਿਆ, ਇਹਨਾਂ ਦਾ ਕਸੂਰ ਸਿਰਫ ਇਹ ਸੀ ਕਿ ਇਹ ਸਿੱਖ ਹਨ।

ਉਨ੍ਹਾਂ ਦੇ ਸਿਰ ਦੀ ਕੀਮਤ ਰੱਖੀ ਗਈ ਸੀ। ਸਿੱਖਾਂ ਦੇ ਠਿਕਾਣਿਆਂ ਦੀ ਭਰੋਸੇਯੋਗ ਜਾਣਕਾਰੀ ਦੇਣ ਵਾਲੇ ਨੂੰ 10 ਰੁਪਏ ਅਦਾ ਕੀਤੇ ਜਾਂਦੇ ਸਨ ਜੇ ਕਿਸੇ ਸਿੱਖ ਨੂੰ ਕਾਜ਼ੀ ਦੇ ਦਰਬਾਰ ਵਿਚ ਮ੍ਰਿਤਕ ਜਾਂ ਜਿੰਦਾ ਲਿਆਂਦਾ ਜਾਂਦਾ ਸੀ, ਇਹ ਇਨਾਮ ਪੰਜ ਗੁਣਾ ਵੱਧ ਦਿੱਤਾ ਜਾਂਦਾ ਸੀ। ਕੋਈ ਵੀ ਉਨ੍ਹਾਂ ਦੇ ਘਰ ਲੁੱਟ ਸਕਦਾ ਸੀ। ਉਨ੍ਹਾਂ ਨੂੰ ਪਨਾਹ ਦੇਣ ਵਾਲੇ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਸੀ। ਜਿਹੜਾ ਵੀ ਉਨ੍ਹਾਂ ਨੂੰ ਭੋਜਨ ਦਿੰਦਾ ਉਸਨੂੰ ਜ਼ਬਰਦਸਤੀ ਇਸਲਾਮ ਵਿੱਚ ਲਿਆਉਣ ਦੇ ਹੁਕਮ ਸਨ। ਸਿੱਖਾਂ ਦਾ ਜੰਗਲੀ ਦਰਿੰਦਿਆਂ ਦੀ ਤਰ੍ਹਾਂ ਸ਼ਿਕਾਰ ਕੀਤਾ ਗਿਆ, ਹਜ਼ਾਰਾਂ ਸਿੱਖ ਜਿਨ੍ਹਾਂ ਨੇ ਇਸਲਾਮ ਧਾਰਨ ਤੋਂ ਇਨਕਾਰ ਕਰ ਦਿੱਤਾ, ਮੌਤ ਦੇ ਘਾਟ ਉਤਾਰ ਦਿੱਤੇ ਗਏ। ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਚੌਧਰੀਆਂ ਨੇ ਨਿਰਦੋਸ਼ ਸਿੱਖਾਂ ਦਾ ਬੇਰਹਿਮੀ ਨਾਲ ਕਤਲੇਆਮ ਕਰਕੇ ਪ੍ਰਸ਼ਾਸਨ ਕੋਲ ਨਾਮ ਕਮਾ ਲਿਆ। ਇਨ੍ਹਾਂ ਵਿਚੋਂ ਪ੍ਰਸਿੱਧ ਪਿੰਡ ਛੀਨਾ ਦੇ ਕਰਮਾਂ, ਤਲਵੰਡੀ ਦੇ ਰਾਮ ਰੰਧਾਵਾ, ਨੌਸ਼ਹਿਰਾ ਢਾਲਾ ਦੇ ਸਾਹਿਬ ਰਾਏ ਅਤੇ ਮੰਡਿਆਲੀ ਦੇ ਮੱਸਾ ਰੰਘੜ ਸਨ। ਉਨ੍ਹਾਂ ਵਿਚੋਂ ਕੁੱਝ ਚੌਧਰੀ ਅਜਿਹੇ ਵੀ ਸਨ ਜਿਹੜੇ ਸਿੱਖਾਂ ਦੇ ਸਿਰਾਂ ਦੀਆਂ ਬੋਰੀਆਂ ਭਰ-ਭਰ ਲਾਹੌਰ ਦੇ ਰਾਜਪਾਲ ਕੋਲ ਲੈ ਗਏ।

ਲੇਖਕ ਮੱਸੇ ਰੰਘੜ ਦੀ ਸਰਪ੍ਰਸਤੀ ਹੇਠ ਦਰਬਾਰ ਸਾਹਿਬ ਵਿਚ ਹੋ ਰਹੀਆਂ ਕਾਲੀਆਂ ਕਰਤੂਤਾਂ ਬਾਰੇ ਲਿਖਦਾ ਹੈ:

"But the worst and most heinous crimes were committed by Massa Ranghar. He was put incharge of the sacred Sikh temple of at Amritsar by the Governor, and he converted the holy of the holies into a dancing hall. He smoked and drank



within the precincts of the inner sanctuary and converted its surroundings precincts into a stable. When this heart rending news spread, two devout Sikhs from Jaipur, Mehtab Singh (originally of Mirankot ) and Sukha Singh of Mari took upon themselves to avenge this gross insult to their cherished faith.

ਉਪਰੋਕਤ ਦਾ ਭਾਵ ਹੈ ਕਿ ਇਹਨਾਂ ਸਾਰਿਆਂ ਵਿਚੋਂ ਮੱਸਾ ਰੰਘੜ ਗੰਦੀ ਕਰਤੂਤ ਦਾ ਮਾਲਕ ਸੀ। ਲਾਹੌਰ ਦੇ ਗਵਰਨਰ ਨੇ ਉਸਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਕਰਤਾ ਧਰਤਾ ਬਣਾ ਦਿੱਤਾ। ਇਸ ਦੁਸ਼ਟ ਨੇ ਇਸ ਪੂਜਣ ਯੋਗ ਸਥਾਨ ਨੂੰ ਨਾਚ ਮੁਜਰੇ ਦਾ ਅੱਡਾ ਬਣਾ ਧਰਿਆ। ਇੱਥੇ ਬੈਠ ਕੇ ਉਸ ਨੇ ਹੁੱਕੇ ਅਤੇ ਸ਼ਰਾਬ ਦੇ ਦੌਰ ਸ਼ੁਰੂ ਕਰ ਦਿੱਤੇ ਅਤੇ ਇਸ ਦੇ ਨਾਲ ਵਾਲੀਆਂ ਇਮਾਰਤਾਂ ਨੂੰ ਘੋੜੇ ਬੰਨ੍ਹਣ ਵਾਲਾ ਅਸਤਬਲ ਬਣਾ ਲਿਆ। ਇਸ ਬੇਅਦਬੀ ਦੀ ਜਦ ਸਿੱਖਾਂ ਨੂੰ ਭਿਣਕ ਪਈ ਤਾਂ ਜੈਪੁਰ ਰਹਿੰਦੇ ਦੋ ਸਿੱਖਾਂ, ਮਤਾਬ ਸਿੰਘ ( ਮੂਲ ਨਿਵਾਸੀ ਮੀਰਾਂਕੋਟ) ਅਤੇ ਸੁੱਖਾ ਸਿੰਘ ਮਾੜੀ ਕੰਬੋ ਨੇ ਆਪਣੇ ਤੌਰ ਤੇ ਇਸ ਕਰਤੂਤ ਦੀ ਸਜਾ ਦੇਣ ਲਈ ਮੱਸੇ ਰੰਘੜ ਨੂੰ ਸੋਧਣ ਦਾ ਤਹੱਈਆ ਕਰ ਲਿਆ। ਦੋਵੇਂ ਸਿਦਕੀ ਸਿੱਖਾਂ ਦੀ ਅੰਮ੍ਰਿਤਸਰ ਪਹੁੰਚਣ ਦੇ ਸਮੇਂ ਦਾ ਵੇਰਵਾ ਦਿੰਦਿਆਂ ਲੇਖਕ ਦੱਸਦਾ ਹੈ:

"In August 1740 , they reached Amritsar and under the disguise of of Muslims come to pay their land- revenue,they entered the precincts of the temple and made straight for the sanctuary where they saw Massa being entertained to music by a nautch girl. While Sukha Singh guarded the entrance, Mehtab like a wounded tiger on Massa with his drawn sword and chopped his head off. Before the royal guards could recover from the shock, the assailant and his companion had fled.

ਇਹ ਵਾਕਿਆ ਅਗਸਤ ( ਦੇਸੀ ਭਾਦੋਂ ਮਹੀਨਾ) 1740 ਈਸਵੀ ਦਾ ਹੈ। ਦੋਵੇਂ ਸਿੱਖ ਢਾਲ ਭਰਨ ਵਾਲੇ ਮੁਸਲਮਾਨਾਂ ਦਾ ਸਾਂਗ ਬਣਾ ਕੇ ਅੰਮ੍ਰਿਤਸਰ ਪਹੁੰਚੇ। ਦਰਬਾਰ ਸਾਹਿਬ ਵਿਚ ਜਿੱਥੇ ਮੱਸਾ ਨਾਚੀ ਦਾ ਮੁਜਰਾ ਵੇਖਣ ਵਿਚ ਮਸਤ ਸੀ ਦੋਵੇਂ ਸਿੱਖ ਸਿੱਧੇ ਉੱਥੇ ਜਾ ਢੁੱਕੇ। ਸੁੱਖਾ ਸਿੰਘ ਬਾਹਰ ਪਹਿਰੇ ਤੇ ਸੀ ਤਾਂ ਮਤਾਬ ਸਿੰਘ ਨੇ ਹੱਥ ਵਿਚ ਨੰਗੀ ਤੇਗ ਲੈ ਮੱਸੇ ਤੇ ਜ਼ਖਮੀ ਬਾਘ ਵਾਂਗ ਝਪਟ ਕੇ ਉਸ ਦਾ ਗਾਟਾ ਲਾਹ ਕੇ ਔਹ ਮਾਰਿਆ। ਇਸ ਤੋਂ ਪਹਿਲਾਂ ਕਿ ਸ਼ਾਹੀ ਫ਼ੌਜ ਇਸ ਅਚਾਨਕ ਪਈ ਬਿੱਜ ਤੋਂ ਸੰਭਲਦੀ, ਦੋਵੇਂ ਸਿੱਖ ਉੱਥੋਂ ਪੱਤਰਾ ਵਾਚ ਗਏ।

ਮੱਸੇ ਰੰਘੜ ਦੇ ਕਤਲ ਦੀ ਖ਼ਬਰ ਜਦ ਜ਼ਕਰੀਆ ਖਾਨ ਕੋਲ ਪਹੁੰਚੀ ਤਾਂ ਉਸ ਦੀ ਕੀ ਪ੍ਰਤੀਕਿਰਿਆ ਹੋਈ ? ਦਾ ਵੇਰਵਾ ਲੇਖਕ ਵੱਲੋਂ ਇਉਂ ਦਿੱਤਾ ਗਿਆ ਹੈ:

Zaqriya Khan was cut to the quick on hearing this and he collected all the Chaudharies of the parganas round Amritsar to help him trace the culprits in return for a high prize.

It was left to Harbhagat ,the leader of the breakaway Niran-

jani sect of Jandiala, to volunteer to accomplish this job. He had helped the Government earlier also in this treacherous activity. Mehtab Singh 's village Mirankot, was surrounded under the command of Nur-ud-Din. He could not be found there but his child-son , Rai Singh was wounded in a combat between Harbhagat and Natha Khaira, who tried to intercede on the behalf of the innocent child. The child was left for dead, but he later revived and became the father of Rattan Singh Bhangu ( author of Prachin Panth Parkash in verse) whose record of Sikh history is about the most reliable about this period, being based on eyewitness accounts. :

ਅਰਥਾਤ - ਮੱਸੇ ਦੇ ਕਤਲ ਦੀ ਖ਼ਬਰ ਸੁਣਦਿਆਂ ਹੀ ਜ਼ਕਰੀਆ ਬੜਾ ਤੜਫਿਆ। ਉਸਨੇ ਫਟਾਫਟ ਅੰਮ੍ਰਿਤਸਰ ਦੇ ਆਲੇ ਦੁਆਲੇ ਦੇ ਚੌਧਰੀਆਂ ਨੂੰ ਬੁਲਾਇਆ ਅਤੇ ਮੱਸੇ ਦੇ ਕਾਤਲਾਂ ਨੂੰ ਤੁਰੰਤ ਲੱਭਣ ਦੀ ਤਾਕੀਦ ਕਰਨ ਦੇ ਨਾਲ-ਨਾਲ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਵਾਲੇ ਨੂੰ ਚੋਖਾ ਇਨਾਮ ਦੇਣ ਦਾ ਵੀ ਐਲਾਨ ਕੀਤਾ।

ਹਰਿਭਗਤ ਨਿਰੰਜਨੀਆ ਜੰਡਿਆਲੇ ਦਾ ਚੌਧਰੀ ਸੀ ਅਤੇ ਨਿਰੰਜਨੀ ਫ਼ਿਰਕੇ ਦੇ ਇਕ ਧੜੇ ਦਾ ਮੁਖੀ ਵੀ ਸੀ। ਉਸਨੇ ਕਾਤਲਾਂ ਨੂੰ ਗ੍ਰਿਫ਼ਤਾਰ ਕਰਵਾਉਣ ਲਈ ਹਿੱਕ ਥਾਪੜੀ। ਉਹ ਪਹਿਲਾਂ ਵੀ ਅਜਿਹੇ ਨੀਚ ਕੰਮਾਂ ਵਿੱਚ ਸਰਕਾਰ ਦੀ ਮਦਦ ਕਰਦਾ ਰਿਹਾ ਸੀ। ਨੂਰਦੀਨ ਫ਼ੌਜਦਾਰ ਦੀ ਅਗਵਾਈ ਵਿਚ ਮਤਾਬ ਸਿੰਘ ਦੇ ਪਿੰਡ ਮੀਰਾਂਕੋਟ ਨੂੰ ਫ਼ੌਜ ਨੇ ਘੇਰ ਲਿਆ। ਮਤਾਬ ਸਿੰਘ ਤਾਂ ਹੱਥ ਨਹੀਂ ਆਇਆ ਪਰ ਹਰਿਭਗਤ ਅਤੇ ਨੱਥੇ ਖਹਿਰੇ ਵਿਚ ਹੋਈ ਮੁੱਠ ਭੇੜ ਵਿਚ ਮਤਾਬ ਸਿੰਘ ਦਾ ਪੁੱਤਰ ਰਾਇ ਸਿੰਘ ਜੋ ਉਸ ਵੇਲੇ ਨਿਆਣੀ ਉਮਰ ਦਾ ਸੀ, ਸਖ਼ਤ ਜ਼ਖਮੀ ਹੋ ਗਿਆ। ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਨੱਥਾ ਖਹਿਰਾ ਇਕ ਮੁਸਲਮਾਨ ਸੀ ਅਤੇ ਮਤਾਬ ਸਿੰਘ ਨੇ ਆਪਣੇ ਬੱਚੇ ਨੂੰ ਉਸ ਦੇ ਹਵਾਲੇ ਕਰਕੇ ਕਿਹਾ ਸੀ ਕਿ ਸਰਕਾਰ ਮੈਨੂੰ ਹੁਣ ਸ਼ਾਇਦ ਹੀ ਜਿਉਂਦਾ ਛੱਡੇ, ਸੋ ਇਸ ਮਾਸੂਮ ਦਾ ਤੁਸੀਂ ਹੀ ਪਾਲਨ ਪੋਸ਼ਣ ਕਰਨਾ ਹੈ। ਨੱਥੇ ਖਹਿਰੇ ਨੇ ਇਸ ਬਚਨ ਨੂੰ ਨਿਭਾਉਣ ਲਈ ਆਪਣੇ ਦੋ ਪੁੱਤਰ, ਇਕ ਭਤੀਜਾ, ਦੋ ਸੇਵਕ ਅਤੇ ਆਪ ਉਸ ਬੱਚੇ ਨੂੰ ਬਚਾਉਂਦਿਆਂ ਜਾਨਾਂ ਦੇ ਦਿੱਤੀਆਂ।

ਹਰਿਭਗਤ ਹੋਰੀਂ ਬਾਲਕ ਰਾਇ ਸਿੰਘ ਨੂੰ ਮਰਿਆ ਸਮਝ ਕੇ ਛੱਡ ਗਏ ਪਰ ਉਹ ਬੱਚਾ ਬਾਅਦ ਵਿਚ ਰਾਜ਼ੀ ਹੋ ਗਿਆ ਅਤੇ ਵੱਡਾ ਹੋ ਕੇ 'ਪ੍ਰਾਚੀਨ ਪੰਥ ਪ੍ਰਕਾਸ਼' (ਕਾਵਿ ਰੂਪ) ਦੇ ਲਿਖਾਰੀ ਰਤਨ ਸਿੰਘ ਭੰਗੂ ਦਾ ਪਿਤਾ ਬਣਿਆ। ਉਸ ਵੱਲੋਂ ਲਿਖੇ ਇਸ ਗ੍ਰੰਥ ਨੂੰ ਸਿੱਖ ਇਤਿਹਾਸ ਵਿਚ ਅਸਲੀਅਤ ਦੇ ਜ਼ਿਆਦਾ ਨੇੜੇ ਸਮਝਿਆ ਜਾਂਦਾ ਹੈ ਕਿਉਂਕਿ ਉਸ ਵਿਚ ਉਸ ਸਮੇਂ ਦੇ ਅੱਖੀਂ ਡਿੱਠੇ ਹਾਲਤਾਂ ਦਾ ਜ਼ਿਕਰ ਹੈ।

ਮੱਸੇ ਦੁਸ਼ਟ ਦੇ ਕਤਲ ਤੋਂ ਪੰਜ ਸਾਲ ਬਾਅਦ ਵੀ ਸਰਕਾਰ ਪੂਰੇ ਯਤਨਾਂ ਦੇ ਬਾਵਜੂਦ ਮਤਾਬ ਸਿੰਘ ਨੂੰ ਗ੍ਰਿਫ਼ਤਾਰ ਨਾ ਕਰ ਸਕੀ ਤਾਂ ਉਨ੍ਹਾਂ ਨੇ ਭਾਈ ਤਾਰੂ ਸਿੰਘ ਜੀ ਨੂੰ ਬਾਗ਼ੀ ਸਿੰਘਾਂ ਲਈ ਜੰਗਲ ਵਿੱਚ ਰਸਦ ਆਦਿ ਪੁਚਾਉਣ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰ ਲਿਆ। ਜਿਸ ਦਾ ਵਰਣਨ ਲੇਖਕ ਇਉਂ ਕਰਦਾ ਹੈ:

Taru Singh a young lad of 25 and a cultivator who helped



men of his faith with food grains and shelter in times of stress, was accused of treason, arrested and brought to Lahore for execution.

ਲੇਖਕ ਦਾ ਦੱਸਣਾ ਹੈ ਕਿ ਪੰਝੀ ਕੁ ਸਾਲ ਦਾ ਸਿੱਖ ਨੌਜਵਾਨ ਜੋ ਖੇਤੀ ਕਰਦਾ ਸੀ ਅਤੇ ਆਪਣੇ ਧਰਮ ਦੇ ਲੋਕਾਂ ਦੀ ਅੰਨ ਪਾਣੀ ਦੀ ਸੇਵਾ ਕਰਨ ਦੇ ਨਾਲ ਭੀੜ ਪਈ ਤੋਂ ਉਨ੍ਹਾਂ ਨੂੰ ਪਨਾਹ ਵੀ ਦਿੰਦਾ ਸੀ। ਸਰਕਾਰ ਵੱਲੋਂ ਉਸਨੂੰ ਸਿੱਖ ਬਾਗ਼ੀਆਂ ਨੂੰ ਪਨਾਹ ਦੇਣ ਦੇ ਦੋਸ਼ ਵਿਚ ਫੜ ਕੇ ਲਾਹੌਰ ਲਿਆਂਦਾ ਗਿਆ।

ਮਤਾਬ ਸਿੰਘ ਨੂੰ ਜਦੋਂ ਭਾਈ ਤਾਰੂ ਸਿੰਘ ਜੀ ਦੀ ਗ੍ਰਿਫ਼ਤਾਰੀ ਦਾ ਪਤਾ ਲੱਗਿਆ ਤਾਂ ਉਸਨੇ ਇਕ ਸੱਚਾ ਅਤੇ ਧਰਮੀ ਸਿੱਖ ਹੋਣ ਦੇ ਨਾਤੇ ਆਪਣੀ ਨੈਤਿਕ ਜ਼ਿੰਮੇਵਾਰੀ ਸਮਝਦਿਆਂ ਆਪਣੇ ਆਪ ਹੀ ਲਾਹੌਰ ਦੇ ਗਵਰਨਰ ਸਾਹਮਣੇ ਆਤਮ ਸਮਰਪਣ ਕੀਤਾ। ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਘਟਨਾ ਤੋਂ ਬਾਅਦ ਦਾ ਹਾਲ ਇਉਂ ਲਿਖਿਆ ਹੈ:

" It was ordered that his body be broken on the wheel "

ਸਰਕਾਰੀ ਕਾਜ਼ੀ ਵੱਲੋਂ ਫ਼ਤਵਾ ਦਿੱਤਾ ਗਿਆ ਕਿ ਮਤਾਬ ਸਿੰਘ ਨੂੰ ਚਰਖੜੀ ਤੇ ਚਾੜ੍ਹ ਕੇ ਖ਼ਤਮ ਕਰਿਆ ਜਾਵੇ। ਸੋ ਮਤਾਬ ਸਿੰਘ ਦੀ ਸ਼ਹੀਦੀ ਵੀ ਸਿੱਖ ਇਤਿਹਾਸ ਦਾ ਸੁਨਹਿਰੀ ਪੰਨਾ ਬਣ ਗਈ।

# ਗੁਰਦੁਆਰਾ ਬੁੱਢਾ ਜੌਹੜ ਪਿੰਡ ਡਾਵਲਾ

## ਮਹਿੰਦਰ ਸਿੰਘ ਰਾਹੀ

ਇਹ ਸਥਾਨ ਰਾਜਸਥਾਨ ਸੂਬੇ ਦੇ ਜ਼ਿਲ੍ਹਾ ਸ੍ਰੀ ਗੰਗਾਨਗਰ ਦੀ ਤਹਿਸੀਲ ਰਾਏ ਸਿੰਘ ਨਗਰ, ਪਿੰਡ ਡਾਬਲਾ ਤੋਂ ਤਕਰੀਬਨ ਇੱਕ ਕਿਲੋਮੀਟਰ ਦੀ ਦੂਰੀ 'ਤੇ 'ਕਰਣੀ ਜੀ' ਨਹਿਰ ਦੇ ਕੰਢੇ ਤੇ ਸਥਿਤ ਹੈ। ਸ਼ਹੀਦ ਨਗਰ ਗੁਰਦੁਆਰਾ ਬੁੱਢਾ ਜੌਹੜ ਸਥਾਨ ਦਾ ਸੰਬੰਧ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿੱਚ ਸਿੱਖ ਇਤਿਹਾਸ ਨਾਲ ਜੁੜਦਾ ਹੈ। ਇਹ ਸਥਾਨ ਆਲੇ-ਦੁਆਲੇ ਦੀਆਂ ਜ਼ਮੀਨਾਂ ਨਾਲੋਂ ਨੀਵੀਂ ਥਾਂ ਤੇ ਸੀ, ਜਿਸ ਕਾਰਨ ਇੱਥੇ ਦੂਰੋਂ, ਦੂਰੋਂ ਮੀਂਹ ਦਾ ਪਾਣੀ ਆ ਕੇ ਜਮ੍ਹਾ ਹੋ ਜਾਂਦਾ ਸੀ। ਮਾਰਵੜੀ ਭਾਸ਼ਾ ਵਿਚ ਕੱਚੇ ਤਲਾਅ ਜਾਂ ਛੱਪੜ ਨੂੰ ਜੌਹੜ ਕਹਿੰਦੇ ਹਨ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ, ਮੁਗ਼ਲੀਆ ਸਲਤਨਤ ਨੇ ਸਿੱਖਾਂ ਤੇ ਕਈ ਗੁਣਾ ਜਬਰ-ਜ਼ੁਲਮ ਵਧਾ ਦਿੱਤਾ ਸੀ। ਬਾਦਸ਼ਾਹ ਫਰਖਸ਼ੀਅਰ ਦਾ ਹੁਕਮ ਸੀ ਕਿ ਜਿੱਥੇ ਵੀ ਕੋਈ ਸਿੱਖ ਮਿਲਦਾ ਹੈ ਉਸ ਨੂੰ ਖ਼ਤਮ ਕਰ ਦਿੱਤਾ ਜਾਵੇ।

ਜੇ ਕਿਸੇ ਨੇ ਸਿੱਖ ਦਾ ਸਿਰ ਕੱਟ ਕੇ ਲਾਹੌਰ ਦੀ ਅਦਾਲਤ ਵਿੱਚ ਪੇਸ਼ ਕੀਤਾ ਤਾਂ ਉਸ ਨੂੰ ਚੰਗਾ ਇਨਾਮ ਮਿਲਦਾ ਸੀ। ਇਹਨਾਂ ਹਾਲਾਤਾਂ ਵਿਚ ਸਿੱਖਾਂ ਦਾ ਸ਼ਿਕਾਰ ਜੰਗਲੀ ਜੀਵਾਂ ਦੀ ਤਰ੍ਹਾਂ ਹੋਣ ਲੱਗ ਪਿਆ। ਜਿਸ ਕਾਰਨ ਹਰੇਕ ਸਿੱਖ ਨੂੰ ਆਪਣਾ ਘਰ ਛੱਡਣ ਲਈ ਮਜਬੂਰ ਹੋਣਾ ਪਿਆ।

1739 ਈ: ਵਿੱਚ, ਨਾਦਰ ਸ਼ਾਹ ਦੁਰਾਨੀ ਨੇ ਦਿੱਲੀ ਉੱਤੇ ਕਬਜ਼ਾ ਕਰ ਲਿਆ। ਬਹੁਤ ਕਤਲੋਗਾਰਤ ਤੋਂ ਬਾਅਦ ਸ਼ਹਿਰ ਨੂੰ ਜੀਅ ਭਰ ਕੇ ਲੁੱਟਿਆ। ਜਦੋਂ ਉਹ ਪੰਜਾਬ ਰਾਹੀਂ ਆਪਣੇ ਦੇਸ਼ ਪਰਤ ਰਿਹਾ ਸੀ ਤਾਂ ਪਤਾ ਲੱਗਣ 'ਤੇ ਸਿੱਖਾਂ ਨੇ ਉਸ ਦਾ ਪੂਰਾ ਕਾਫ਼ਲਾ ਰਸਤੇ ਵਿੱਚ ਹੀ ਲੁੱਟ ਲਿਆ। ਬੰਦੀ ਬਣਾਈਆਂ 2200 ਦੇ ਕਰੀਬ ਹਿੰਦੂ ਲੜਕੀਆਂ ਨੂੰ ਛਡਾਇਆ ਗਿਆ ਅਤੇ ਉਨ੍ਹਾਂ ਦੇ ਘਰ ਪੁੱਜਦਾ ਕੀਤਾ ਗਿਆ। ਨਾਦਰ ਸ਼ਾਹ ਨੇ ਸਿੱਖਾਂ ਦੀ ਇਸ ਹਰਕਤ ਤੋਂ ਗੁੱਸੇ ਵਿਚ ਆ ਕੇ ਜ਼ਕਰੀਆ ਖ਼ਾਨ ਨੂੰ ਸਿੱਖਾਂ ਵਿਰੁੱਧ ਸਖ਼ਤ ਕਾਰਵਾਈ ਕਰਨ ਦੇ ਆਦੇਸ਼ ਦਿੱਤੇ। ਜ਼ਕਰੀਆ ਖ਼ਾਨ ਪਹਿਲਾਂ ਹੀ ਬਹੁਤ ਸਖ਼ਤ ਸੀ, ਉਸ ਨੇ ਸਿੱਖਾਂ ਦੇ ਘਰ ਬਾਰ ਤਬਾਹ ਕਰ ਦਿੱਤੇ। ਸਿਰਫ਼ ਸਿੱਖ ਕੌਮ ਨੂੰ ਨਿਸ਼ਾਨਾ ਬਣਾਇਆ ਗਿਆ ਸੀ। ਇਸ ਦੇ ਕਾਰਨ, ਸਿੱਖਾਂ ਨੂੰ ਕੁੱਝ ਸਮੇਂ ਲਈ ਘਰ ਤੋਂ ਬਹੁਤ ਦੂਰ ਰਾਜਪੂਤਾਨਾ ਖੇਤਰ ਦੇ ਰਾਜਸਥਾਨ ਜੈਪੁਰ ਅਤੇ ਬੀਕਾਨੇਰ ਦੀ ਮਾਰੂਥਲ ਦੀ ਧਰਤੀ 'ਤੇ ਬਸੇਰਾ ਕਰਨਾ ਪਿਆ। ਦੁਆਬੇ ਦਾ ਫ਼ੌਜਦਾਰ ਅਦੀਨਾ ਬੇਗ, ਜੰਡਿਆਲਾ ਗੁਰੂ ਦਾ ਹਰਭਗਤ ਨਿਰੰਜਨੀਆ, ਮੰਡਿਆਲੀ ਦਾ ਮੱਸਾ ਰੰਘੜ, ਕਰਮਾਂ ਛੀਨਾ, ਰਾਮ ਰੰਧਾਵਾ ਮਜੀਠਾ ਦੇ ਚੌਧਰੀ, ਸਾਰੇ ਲਾਹੌਰ ਦਰਬਾਰ ਦੇ ਝੋਲ਼ੀ-ਚੁੱਕ ਸਨ। ਇਨ੍ਹਾਂ ਲੋਕਾਂ ਨੇ ਸਿੱਖ ਕੌਮ ਨੂੰ ਬਹੁਤ ਤੰਗ ਪ੍ਰੇਸ਼ਾਨ ਕੀਤਾ।

ਇਸ ਜ਼ੁਲਮ ਦੌਰਾਨ, ਸਿੱਖ ਭਾਈਚਾਰੇ ਦਾ ਇੱਕ ਜਥਾ ਜਥੇਦਾਰ ਬੁੱਢਾ ਸਿੰਘ ਦੀ ਅਗਵਾਈ ਵਿੱਚ ਬੁੱਢਾ ਜੌਹੜ ਦੇ ਸਥਾਨ ਤੇ ਟਿਕ ਗਿਆ। ਉਸ ਸਮੇਂ ਇਹ ਇਲਾਕਾ ਜੰਗਲ ਬੀਆਬਾਨ ਸੀ। ਇੱਥੇ ਕੋਈ ਆਬਾਦੀ ਨਹੀਂ ਸੀ। ਸੰਨ 1740 ਵਿੱਚ ਭਾਈ ਬੁਲਾਕਾ ਸਿੰਘ ਨਾਮ ਦੇ ਇੱਕ ਸਿੱਖ ਸੂਹੀਏ ਨੇ ਪੰਜਾਬ ਤੋਂ ਖ਼ਬਰਾਂ ਲਿਆਂਦੀਆਂ ਕਿ



ਸਿੱਖਾਂ ਦੇ ਪੰਜਾਬ ਛੱਡਣ ਤੋਂ ਬਾਅਦ, ਮੰਡਿਆਲੀ ਦਾ ਮੱਸਾ ਰੰਘੜ ਮੁਸਲਮਾਨ ਸ੍ਰੀ ਦਰਬਾਰ ਸਾਹਿਬ ਨੂੰ ਕਬਜ਼ੇ ਵਿੱਚ ਕਰਕੇ ਉੱਥੇ ਹੁੱਕੇ ਅਤੇ ਸ਼ਰਾਬ ਦੇ ਦੌਰ ਚਲਾ ਰਿਹਾ ਹੈ। ਦਰਬਾਰ ਸਾਹਿਬ ਵਿੱਚ, ਵੇਸਵਾ ਦਾ ਮੁਜਰਾ ਕਰਵਾ ਰਿਹਾ ਹੈ। ਗੁਰਸਥਾਨ ਦੀ ਘੋਰ ਨਿਰਾਦਰੀ ਹੋ ਰਹੀ ਹੈ। ਇਹ ਸੁਣਦਿਆਂ ਹੀ ਸਾਰੇ ਸਿੱਖ ਜੋਸ਼ ਵਿੱਚ ਆ ਗਏ। ਜਥੇਦਾਰ ਬੁੱਢਾ ਸਿੰਘ ਅਤੇ ਉਥੇ ਹਾਜ਼ਰ ਸਿੱਖਾਂ ਦੇ ਫ਼ੈਸਲੇ ਅਨੁਸਾਰ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਮਤਾਬ ਸਿੰਘ ਮੀਰਾਂਕੋਟ ਅਤੇ ਸੁੱਖਾ ਸਿੰਘ ਮਾੜੀ ਕੰਬੋ ਨੇ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਸ਼ਾਨ ਨੂੰ ਬਹਾਲ ਕਰਨ ਦੀ ਸਹੁੰ ਚੁੱਕੀ। ਇਹ ਵੀ ਫ਼ੈਸਲਾ ਹੋਇਆ ਕਿ ਮੱਸੇ ਰੰਘੜ ਦਾ ਸਿਰ ਵੱਢਣ ਤੋਂ ਬਾਅਦ ਬੁੱਢਾ ਜੌਹੜ ਲਿਆਂਦਾ ਜਾਵੇ। ਇਸ ਕਾਰਜ ਨੂੰ ਸਿਰੇ ਚਾੜ੍ਹਨ ਲਈ ਵਾਹਿਗੁਰੂ ਅੱਗੇ ਅਰਦਾਸ ਕੀਤੀ ਗਈ। ਭਾਈ ਮਤਾਬ ਸਿੰਘ ਅਤੇ ਸੁੱਖਾ ਸਿੰਘ ਤਰਨਤਾਰਨ ਨੇੜੇ ਪਹੁੰਚ ਕੇ ਪਿੰਡ ਦੇ ਚੌਧਰੀ ਵਾਲਾ ਭੇਸ ਬਣਾ ਲਿਆ, ਉੱਥੋਂ ਉਨ੍ਹਾਂ ਨੇ ਇੱਕ ਬੋਰੀ ਵਿੱਚ ਛੋਟੇ ਪੱਥਰ ਇਕੱਠੇ ਕੀਤੇ ਤਾਂ ਕਿ ਉਨ੍ਹਾਂ ਤੋਂ ਮੋਹਰਾਂ ਦਾ ਭੁਲੇਖਾ ਪਵੇ। ਅੰਮ੍ਰਿਤਸਰ ਪਹੁੰਚਣ ਤੋਂ ਪਹਿਲਾਂ ਬਣਾਈ ਗਈ ਯੋਜਨਾ ਦੇ ਅਨੁਸਾਰ ਦਰਸ਼ਨੀ ਡਿਉਢੀ ਦੇ ਨੇੜੇ ਘੋੜੇ ਰੋਕ ਲਏ ਅਤੇ ਦੋਵੇਂ ਸਿੱਖ ਅਰਦਾਸ ਕਰਕੇ ਦਰਬਾਰ ਸਾਹਿਬ ਪਰਿਕਰਮਾ ਵਿੱਚ ਪਹੁੰਚੇ। ਉੱਥੇ ਮੱਸਾ ਹੁੱਕਾ ਪੀ ਰਿਹਾ ਸੀ ਅਤੇ ਕੰਜਰੀ ਨਾਚ ਕਰ ਰਹੀ ਸੀ। ਭਾਈ ਮਤਾਬ ਸਿੰਘ ਅੰਦਰ ਚਲਾ ਗਿਆ ਅਤੇ ਉਸ ਨੇ ਬੋਰੀ ਨੂੰ ਮੱਸੇ ਦੇ ਪਲੰਘ ਪਾਸ ਧਰਿਆ ਹੀ ਸੀ ਕਿ ਮੱਸੇ ਨੇ ਝੁਕ ਕੇ ਉਸ ਨੂੰ ਦੇਖਣਾ ਚਾਹਿਆ ਤਾਂ ਮਤਾਬ ਸਿੰਘ ਨੇ ਇਸ ਨੂੰ ਵਧੀਆ ਮੌਕਾ ਸਮਝ ਕੇ ਮੱਸੇ ਦਾ ਸਿਰ ਉਡਾ ਦਿੱਤਾ। ਸੁੱਖਾ ਸਿੰਘ ਨੇ ਤੇਜ਼ੀ ਨਾਲ ਆਪਣੇ ਬਰਛੇ ਦੀ ਨੋਕ 'ਤੇ ਮੱਸੇ ਦਾ ਸਿਰ ਟੰਗ ਲਿਆ, ਉੱਥੇ ਜੋ ਵੀ ਬਦਮਾਸ਼ ਹਾਜ਼ਰ ਸਨ, ਸਿੱਖਾਂ ਦੀ ਤਲਵਾਰ ਦੀ ਭੇਟ ਚੜ੍ਹ ਗਏ। ਸਿੱਖ ਯੋਧਿਆਂ ਨੇ ਕੁੱਝ ਪਲਾਂ ਵਿੱਚ ਹੀ ਲਾਸ਼ਾਂ ਦੇ ਢੇਰ ਲਗਾ ਦਿੱਤੇ। ਸਿੰਘਾਂ ਦੇ ਇਸ ਕਾਰਨਾਮੇ ਨਾਲ ਸਾਰੇ ਭਮੱਤਰ ਗਏ। ਕਿਸੇ ਨੂੰ ਰਤੀ ਭਰ ਵੀ ਭਿਣਕ ਨਹੀਂ ਲੱਗੀ ਕਿ ਬਲਾ ਕਿਧਰੋਂ ਆਈ ਅਤੇ ਕਿਧਰ ਨੂੰ ਚਲੀ ਗਈ। ਜਦੋਂ ਦੋਵੇਂ ਸਿੱਖ ਮੱਸੇ ਦਾ ਸਿਰ ਲੈ ਕੇ ਮੁਖੀ ਜਥੇਦਾਰ ਕੋਲ ਬੁੱਢਾ ਜੌਹੜ ਪੁੱਜੇ ਤਾਂ ਪੂਰਾ ਜਥਾ ਬਹੁਤ ਖ਼ੁਸ਼ ਹੋਇਆ।

1945 ਈ: ਤੱਕ, ਸ਼ਹੀਦਾਂ ਦਾ ਇਹ ਪਵਿੱਤਰ ਅਸਥਾਨ ਕਿਸੇ ਸਿੱਖ ਸੰਸਥਾ ਦੇ ਧਿਆਨ ਵਿੱਚ ਨਹੀਂ ਸੀ। ਪੰਜਾਬ ਦੇ ਕਿਸਾਨਾਂ ਅਤੇ ਪਾਕਿਸਤਾਨ ਤੋਂ ਆਏ ਸਿੱਖਾਂ ਨੇ ਇੱਥੋਂ ਦੀ ਜ਼ਮੀਨ ਉੱਤੇ ਖੇਤੀ ਸ਼ੁਰੂ ਕੀਤੀ। ਜਿਸ ਨਾਲ ਇਹ ਇਲਾਕਾ ਪੂਰਾ ਹਰਾ ਭਰਿਆ ਹੋ ਗਿਆ। ਇਸ ਇਤਿਹਾਸਕ ਅਸਥਾਨ ਦਾ ਨੀਂਹ ਪੱਥਰ ਸੰਤ ਫਤਿਹ ਸਿੰਘ ਨੇ ਸੰਨ 1953 ਵਿੱਚ ਰੱਖਿਆ ਸੀ। ਸਿੱਖ ਕਿਸਾਨਾਂ ਨੇ ਪੈਸੇ ਇਕੱਠੇ ਕਰਕੇ 30 ਏਕੜ (ਲਗਭਗ) ਜ਼ਮੀਨ ਖ਼ਰੀਦੀ। ਸ਼ੁਰੂ ਵਿਚ ਇੱਥੇ ਜ਼ਮੀਨਦੋਜ਼ ਟੈਂਕ ਅਤੇ ਕੁੱਝ ਕੱਚੇ ਘਰਾਂ ਦੀ ਉਸਾਰੀ ਕੀਤੀ ਗਈ।

28 ਫਰਵਰੀ 1956 ਨੂੰ, ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਸ਼ੁਰੂਆਤ ਹੋਈ। ਸਰਦਾਰ ਹਰਨਾਮ ਸਿੰਘ ਠੇਕੇਦਾਰ ਦਾ ਇਸ ਨੇਕ ਕੰਮ ਵਿੱਚ ਬੜਾ ਵੱਡਾ ਸਮਰਥਨ ਸੀ। ਦਰਬਾਰ ਸਾਹਿਬ ਦੀ ਇਮਾਰਤ 124 ਫ਼ੁੱਟ ਲੰਬੀ ਅਤੇ 99 ਫ਼ੁੱਟ ਚੌੜੀ ਹੈ। ਦੀਵਾਨ ਹਾਲ ਵੱਖਰਾ ਹੈ। ਇਲਾਕੇ ਦੀ ਸੰਗਤ ਨੇ ਇਸ ਪਵਿੱਤਰ ਕਾਰਜ ਵਿੱਚ ਤਨ ਮਨ ਅਤੇ ਧਨ ਨਾਲ ਬਹੁਤ ਸੇਵਾ ਕੀਤੀ। ਗੁਰਦੁਆਰਾ ਕੰਪਲੈਕਸ ਵਿੱਚ ਇੱਕ ਬਹੁਤ ਹੀ ਸੁੰਦਰ ਸਰੋਵਰ ਹੈ ਜੋ ਕਿ 12 ਫ਼ੁੱਟ ਡੂੰਘਾ ਹੈ। ਰਿਹਾਇਸ਼ ਲਈ 120 ਖੁੱਲ੍ਹੇ ਹਵਾਦਾਰ ਕਮਰੇ ਬਣਾਏ ਗਏ। ਸਰੋਵਰ ਦੀ ਜ਼ਲ ਸੇਵਾ ਲਈ ਹੰਸਲੀ ਬਣਾਈ ਗਈ। ਇਸ ਪਵਿੱਤਰ

ਸਥਾਨ ਦੇ ਆਲ਼ੇ-ਦੁਆਲੇ ਬਹੁਤ ਸਾਰੇ ਫ਼ਲਦਾਰ ਅਤੇ ਛਾਂਦਾਰ ਰੁੱਖ ਗਏ। ਸੰਗਤ ਦੇ ਪ੍ਰਵਾਹ ਨੂੰ ਧਿਆਨ ਵਿੱਚ ਰੱਖਦੇ ਹੋਏ ਦੋ ਵੱਡੇ ਲੰਗਰ ਹਾਲ ਬਣਾਏ ਗਏ ਹਨ। ਰੋਟੀ ਬਣਾਉਣ ਵਾਲੀ ਮਸ਼ੀਨ ਵੀ ਹੈ।

ਇਸ ਸਥਾਨ 'ਤੇ ਚੱਲ ਰਹੇ ਦੋ ਵਿੱਦਿਅਕ ਅਦਾਰੇ ਇਸ ਸਥਾਨ ਦੀ ਪ੍ਰਬੰਧਕ ਕਮੇਟੀ ਦੇ ਅਧੀਨ ਹਨ। ਇੱਕ ਸਿੱਖ ਮਿਸ਼ਨਰੀ ਕਾਲਜ ਹੈ, ਜਿਸ ਵਿੱਚ ਪੜ੍ਹਾਈ ਦੇ ਨਾਲ-ਨਾਲ ਸੰਗੀਤ ਦੀ ਸਿੱਖਿਆ ਵੀ ਦਿੱਤੀ ਜਾਂਦੀ ਹੈ। ਦੂਸਰਾ ਹੈ ਭਾਈ ਮਤਾਬ ਸਿੰਘ ਸੁੱਖਾ ਸਿੰਘ ਸਕੂਲ, ਜਿਸ ਵਿੱਚ ਤਕਰੀਬਨ 100 ਬੱਚੇ ਪੜ੍ਹ ਰਹੇ ਹਨ। ਵਿਦਿਆਰਥੀਆਂ ਅਤੇ ਪ੍ਰੋਫੈਸਰਾਂ ਦੀ ਰਿਹਾਇਸ਼, ਖਾਣਾ ਆਦਿ ਦਾ ਪੂਰਾ ਸਿਸਟਮ ਗੁਰਦੁਆਰਾ ਟਰੱਸਟ ਵੱਲੋਂ ਮੁਫ਼ਤ ਹੈ।

ਮੱਸੇ ਰੰਘੜ ਦੇ ਵੱਢੇ ਹੋਏ ਸਿਰ ਨੂੰ ਭਾਈ ਮਤਾਬ ਸਿੰਘ ਅਤੇ ਸੁੱਖਾ ਸਿੰਘ ਨੇ 26 ਭਾਦੋਂ ਨੂੰ ਇਸ ਪਵਿੱਤਰ ਅਸਥਾਨ 'ਤੇ ਲਿਆਂਦਾ ਸੀ। ਇਸੇ ਯਾਦ ਵਿੱਚ ਸਾਲਾਨਾ ਜੋੜ ਮੇਲਾ ਲਗਾਇਆ ਜਾਂਦਾ ਹੈ। ਇਸ ਸ਼ਹੀਦੀ ਅਸਥਾਨ 'ਤੇ, ਦੇਸ਼-ਵਿਦੇਸ਼ ਤੋਂ ਬਹੁਤ ਸ਼ਰਧਾਲੂ ਨਤਮਸਤਕ ਹੁੰਦੇ ਹਨ ਅਤੇ ਹਰ ਮਹੀਨੇ ਮੱਸਿਆ ਨੂੰ ਵੀ ਮੇਲਾ ਭਰਦਾ ਹੈ।



# ਹਵਾਲਾ ਪੁਸਤਕਾਂ


1. ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਰਤਨ ਸਿੰਘ ਭੰਗੂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ।
2. 'ਪੰਥ ਪ੍ਰਕਾਸ਼', ਗਿਆਨੀ ਗਿਆਨ ਸਿੰਘ, ਭਾਸ਼ਾ ਵਿਭਾਗ, ਪਟਿਆਲਾ।
3. 'ਅਮਰ ਖ਼ਾਲਸਾ', ਕਰਮ ਸਿੰਘ ਹਿਸਟੋਰੀਅਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
4. 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਭਾਈ ਕਾਹਨ ਸਿੰਘ ਨਾਭਾ, ਨੈਸ਼ਨਲ ਬੁੱਕ ਟਰੱਸਟ, ਦਿੱਲੀ।
5. 'ਸੰਖੇਪ ਸਿੱਖ ਇਤਿਹਾਸ', ਪ੍ਰੋ। ਪਿਆਰਾ ਸਿੰਘ ਪਦਮਾ, ਸਿੰਘ ਬ੍ਰਦਰਜ਼, ਅੰਮ੍ਰਿਤਸਰ।
6. 'A Short History of The Sikhs Vol.-1', Dr. Teja Singh & Dr. Ganda Singh, Publication Bureaue, Pbi. University, Patiala.
7. 'History and Philosophy of Sikh Religion', Khajan Singh, Satvic Media, Amritsar.
8. 'The Sikhs', Patwant Singh, Rupa & Co., Delhi.
9. The Encyclopedia of Sikhsm - Editor Harbans Singh Punjabi uni. Patiala
10. A HISTORY OF THE SIKH - PEOPLE (1469 -1988) Dr. Gopal Singh